ਨਹਿਰੂ ਬਾਲ-ਪੁਸਤਕਾਲ

# ਬਾਪੂ

ਲੇਖਕ ਤੇ ਰੂਪਕਾਰ
ਐਨ ਸੀ. ਫਰੀਟਸ



ਨੈਸ਼ਨਲ ਬੁਕ ਟਰੱਸਟ, ਇੰਡੀਆ



ਪਹਿਲਾ ਸੰਸਕਰਣ 1970 (ਸੱਕ ਸੰਮਤ 1892)
ਦੂਜਾ ਸੰਸਕਰਣ 1989 (ਸੱਕ ਸੰਮਤ 1911)

ਮੁੱਲ : 5.50
Bapu Part-II (Punjabi)
ਨਿਰਦੇਸਕ, ਨੈਸਨਲ ਬੁਕ ਟਰੱਸਟ, ਇੰਡੀਆ, ਏ-5, ਗ੍ਰੀਨ ਪਾਰਕ,
ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਤ



ਗਾਂਧੀ ਜੀ ਨੇ ਸਤਿਆਗ੍ਰਹਿ ਦੀ ਅਗਵਾਈ ਕੀਤੀ ਤੇ ਫੜ ਲਏ ਗਏ। ਤੇ ਇਸ ਦੇ ਰੋਸ ਵਜੋਂ ਦੇਸ ਭਰ ਵਿਚ ਹੜਤਾਲ ਹੋਈ। ਭਾਵੇਂ ਕੁਝ ਥਾਵਾਂ ਤੇ ਹਿੰਸਾ ਦੀਆਂ ਕਾਰਵਾਈਆਂ ਹੋਈਆਂ, ਫਿਰ ਵੀ ਸਿਵਲ ਨਾ-ਫ਼ਰਮਾਨੀ ਦੀ ਲਹਿਰ ਆਮ ਤੌਰ ਤੇ ਸ਼ਾਂਤ ਰਹੀ।

ਬੰਬਈ ਵਿਚ ਤਾਂ ਇੰਜ ਜਾਪਦਾ ਸੀ, ਜਿਵੇਂ ਦੋ ਸਰਕਾਰਾਂ ਚਲ ਰਹੀਆਂ ਹੋਣ। ਯੂਰਪੀਨ ਤੇ ਹਿੰਦੁਸਤਾਨੀ ਸਿਪਾਹੀ ਅੰਗ੍ਰੇਜ਼ਾਂ ਦੇ ਵਫ਼ਾਦਾਰ ਰਹੇ, ਪਰ ਬਾਕੀ ਸਭਨਾਂ ਲੋਕਾਂ ਨੇ ਕਾਂਗਰਸ ਦਾ ਸਾਥ ਦਿਤਾ। ਹਰ ਹਫ਼ਤੇ ਹੜਤਾਲਾਂ ਹੋਈਆਂ।

ਘੜੀ ਭਰ ਦੇ ਨੋਟਿਸ ਉਤੇ ਸ਼ਹਿਰ ਦੀਆਂ ਸਭ ਦੁਕਾਨਾਂ ਬੰਦ ਹੋ ਜਾਂਦੀਆਂ ਤੇ ਹਜ਼ਾਰਾਂ ਹੀ ਲੋਕਾਂ, ਮਰਦਾਂ ਤੇ ਇਸਤ੍ਰੀਆਂ, ਨਾਲ ਸੜਕਾਂ ਭਰ ਜਾਂਦੀਆਂ। ਪੂਰਨ ਚੁੱਪ ਛਾ ਜਾਂਦੀ। ਹਰ ਕਾਰਵਾਈ ਲਈ ਕਾਂਗਰਸ ਦੀ ਆਗਿਆ ਜ਼ਰੂਰੀ ਸੀ। ਚਿੱਟੇ ਖੱਦਰ ਦੇ ਕਪੜੇ ਪਹਿਨੀ ਆਗੂ, ਦੇਸ-ਭਗਤੀ ਦੇ ਗੀਤ ਗਾਉਂਦੇ, ਜਲੂਸਾਂ ਦੀ ਅਗਵਾਈ ਕਰਦੇ। ਸਭਨਾਂ ਨੇ ਘਰ ਦਾ ਕੱਤਿਆ ਖੱਦਰ ਪਹਿਨਿਆ ਹੁੰਦਾ।

ਹੁਣ ਹਿੰਦੁਸਤਾਨੀ ਅੰਗ੍ਰੇਜ਼ੀ ਰਾਜ ਹੇਠ ਰਹਿਣ ਨੂੰ ਉੱਕਾ ਹੀ ਤਿਆਰ ਨਹੀਂ ਸਨ।

ਲਾਰਡ ਇਰਵਨ ਕਿਸੇ ਸਮਝੌਤੇ ਤੇ ਅਪੜਨ ਲਈ ਗਾਂਧੀ ਜੀ ਨਾਲ ਗੱਲ-ਬਾਤ ਕਰਨਾ ਚਾਹੁੰਦਾ ਸੀ। ਇਸ ਲਈ ਉਸ ਨੇ ੨੫ ਜਨਵਰੀ ਨੂੰ ਗਾਂਧੀ ਜੀ ਅਤੇ ਕਾਂਗਰਸ ਕਾਰਜ-ਕਾਰਨੀ ਦੇ ਸਭ ਮੈਂਬਰਾਂ ਨੂੰ ਬਿਨਾਂ ਕਿਸੇ ਸ਼ਰਤ ਦੇ ਰਿਹਾ ਕਰ ਦੇਣ ਦਾ ਹੁਕਮ ਦੇ ਦਿਤਾ, ਤਾਂ ਜੁ ਉਹ ਮਿਲ ਕੇ ਸਲਾਹ



ਕਰ ਸਕਣ । 26 ਜਨਵਰੀ, 1931 ਨੂੰ, ਗਾਂਧੀ ਜੀ ਤੇ ਦੂਜੇ ਆਗੂ ਰਿਹਾ ਕਰ ਦਿਤੇ ਗਏ । ਪਰ ਜਬਰ ਦਾ ਚੱਕਰ ਚਲਦਾ ਵੇਖ ਕੇ ਗਾਂਧੀ ਜੀ ਨੇ ਵਾਇਸਰਾਏ ਨਾਲ ਆਹਮੋ ਸਾਹਮਣੀ ਗੱਲ-ਬਾਤ ਦਾ ਸੁਝਾਅ ਪੇਸ਼ ਕੀਤਾ ।

ਕਾਂਗਰਸ ਦੇ ਆਗੂ 6 ਫ਼ਰਵਰੀ ਨੂੰ ਇਲਾਹਬਾਦ ਵਿਚ ਜੁੜੇ । ਉਹਨਾਂ ਨੇ ਸਮਝੌਤਾ ਕਰਨ ਬਾਰੇ ਫ਼ੈਸਲਾ ਲਿਆ ਅਤੇ ਗੱਲ-ਬਾਤ ਕਰਨ ਲਈ ਗਾਂਧੀ ਜੀ ਨੂੰ ਆਪਣਾ ਪ੍ਰਤੀਨਿਧ ਥਾਪਿਆ ।

ਕਈਆਂ ਨੇ ਇਸ ਗੱਲ-ਬਾਤ ਦੀ ਵਿਰੋਧਤਾ ਵੀ ਕੀਤੀ । ਚਰਚਲ ਨੇ ਕਿਹਾ : "ਮਿਡਲ ਟੈਂਪਲ ਦੇ ਰਾਜ-ਧਰੋਹੀ ਵਕੀਲ ਮਿਸਟਰ ਗਾਂਧੀ ਨੂੰ, ਜੀਹਨੇ ਹੁਣ ਪੂਰਬ ਵਿਚ ਆਮ ਫਿਰਦੇ ਫ਼ਕੀਰ ਦਾ ਭੇਸ ਧਾਰਿਆ ਹੋਇਆ ਹੈ, ਸ਼ਹਿਨਸ਼ਾਹ ਦੇ ਪ੍ਰਤੀਨਿਧ ਨਾਲ ਬਰਾਬਰ ਦੇ ਆਧਾਰ ਤੇ ਗੱਲ-ਬਾਤ ਕਰਨ ਲਈ, ਵਾਇਸਰਾਏ ਭਵਨ ਦੀਆਂ ਪੌੜੀਆਂ ਚੜ੍ਹਦਿਆਂ ਵੇਖਣਾ ਭਿਆਨਕ ਵੀ ਹੈ ਤੇ ਘਿਣਾਉਣਾ ਵੀ, ਜਦ ਕਿ ਉਹ ਅਜੇ ਵੀ ਸਿਵਲ ਨਾ-ਫ਼ੁਰਮਾਨੀ ਦੀ ਆਕੀ ਮੁਹਿੰਮ ਚਲਾ ਰਿਹਾ ਹੈ ।"

ਅੰਤ, 17 ਫ਼ਰਵਰੀ ਨੂੰ ਸ਼ੁਰੂ ਹੋਈਆਂ, ਇਹਨਾਂ ਗੱਲਾਂ-ਬਾਤਾਂ, ਦੇ ਸਿੱਟੇ ਵਜੋਂ ਇਕ ਸਮਝੌਤਾ ਹੋਇਆ । ਗਾਂਧੀ-ਇਰਵਨ ਪੈਕਟ ਨਾਂ ਦੇ ਇਸ ਸਮਝੌਤੇ ਉਤੇ 5 ਮਾਰਚ ਨੂੰ ਦਿੱਲੀ ਵਿਚ ਦਸਖ਼ਤ ਹੋਏ । ਗੱਲਾਂ-ਬਾਤਾਂ ਮਿੱਤਰ-

ਭਾਵੀ ਢੰਗ ਨਾਲ, ਮਿੱਠਤ ਤੇ ਨਰਮਾਈ ਦੇ ਵਾਤਾਵਰਣ ਵਿਚ ਹੋਈਆਂ। ਪਰ ਸਰਕਾਰੀ ਕਰਮਚਾਰੀਆਂ ਦਾ ਵਤੀਰਾ ਵੈਰ-ਭਾਵੀ ਸੀ ਤੇ ਛੇਤੀ ਹੀ ਗੰਭੀਰ ਮਤ ਭੇਦ ਉਭਰਨ ਲੱਗੇ। ਉਦਾਰਵਾਦੀ ਆਗੂ, ਸ਼ਾਸਤ੍ਰੀ, ਸਪਰੂ ਤੇ ਜੈਕਰ, ਵਿਚ-ਵਿਚਾਲੇ ਪਏ ਅਤੇ ਦੋਹਾਂ ਧਿਰਾਂ ਨੂੰ ਅਪੀਲ ਕੀਤੀ ਕਿ ਉਹ ਬੇਲੋਚ ਵਤੀਰਾ ਨਾ ਅਪਣਾਉਣ, ਸਗੋਂ ਇਕ ਦੂਜੇ ਨੂੰ ਸਮਝਣ ਦਾ ਜਤਨ ਕਰਨ। ਇਸ ਅਪੀਲ ਉਤੇ ਫੁੱਲ ਚੜ੍ਹਾਉਂਦਿਆਂ ਗਾਂਧੀ ਜੀ ਨੇ ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਬੰਦ ਕਰਨ ਦਾ ਫ਼ੈਸਲਾ ਕੀਤਾ।

ਗਾਂਧੀ-ਇਰਵਨ ਪੈਕਟ ਅਨੁਸਾਰ, (1) ਲਹਿਰ ਬੰਦ ਕੀਤੀ ਜਾਣੀ ਸੀ; (2) ਕਾਂਗਰਸ ਨੇ ਫ਼ੈਡਰੇਸ਼ਨ ਦੇ ਢੰਗ ਦੇ ਰਾਜ ਪ੍ਰਬੰਧ ਤੇ ਜ਼ਿਮੇਂਵਾਰ ਸ਼ਾਸਨ ਦੇ ਆਧਾਰ ਉਤੇ ਹਿੰਦ ਲਈ ਸੰਵਿਧਾਨ ਦਾ ਖਰੜਾ ਤਿਆਰ ਕਰਨ ਲਈ ਹੋਣ ਵਾਲੀ ਗੋਲ-ਮੇਜ਼ ਕਾਨਫ਼ਰੰਸ ਦੀਆਂ ਸਭਨਾਂ ਗੱਲਾਂ-ਬਾਤਾਂ ਵਿਚ ਸ਼ਾਮਲ ਹੋਣਾ ਸੀ; (3) ਕਾਂਗਰਸ ਨੇ ਦੇਸ ਦੇ ਵੱਖ ਵੱਖ ਭਾਗਾਂ ਵਿਚ ਪੁਲਸ ਦੀਆਂ ਵਧੀਕੀਆਂ ਸੰਬੰਧੀ ਪੁੱਛ-ਪੜਤਾਲ ਦੀ ਮੰਗ ਨਹੀਂ ਕਰਨੀ ਸੀ।

ਤੇ ਵਾਇਸਰਾਏ ਨੇ ਮੰਨਿਆਂ ਕਿ ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਦੇ ਸੰਬੰਧ ਵਿਚ ਫੜੇ ਗਏ ਸਭ ਰਾਜਸੀ ਕੈਦੀ ਇਸ ਲਹਿਰ ਦੇ ਬੰਦ ਹੁੰਦਿਆਂ ਹੀ ਰਿਹਾ ਕਰ ਦਿਤੇ ਜਾਣਗੇ; ਸਣੇ ਜ਼ਮੀਨ ਦੇ ਜ਼ਬਤ ਕੀਤੀ ਸਾਰੀ ਜਾਇਦਾਦ ਮੋੜ ਦਿਤੀ ਜਾਵੇਗੀ; ਸਾਰੇ ਹੰਗਾਮੀ ਆਰਡੀਨੈਂਸ (ਉਚੇਚੇ ਕਾਨੂੰਨ) ਵਾਪਸ ਲੈ ਲਏ ਜਾਣਗੇ; ਲੋਕਾਂ ਨੂੰ ਲੂਣ ਬਣਾਉਣ ਲਈ ਕਟ-ਛੋਟ ਅਤੇ ਸ਼ਰਾਬ, ਅਫ਼ੀਮ ਤੇ ਬਦੇਸ਼ੀ ਕਪੜੇ ਦੀਆਂ ਦੁਕਾਨਾਂ ਅੱਗੇ ਸ਼ਾਂਤੀ-ਪੂਰਵਕ ਧਰਨਾ ਮਾਰਨ ਦੀ ਆਗਿਆ ਦੇ ਦਿਤੀ ਜਾਵੇਗੀ। ਬਦੇਸ਼ੀ ਕਪੜੇ ਦੀਆਂ ਦੁਕਾਨਾਂ ਦੀ ਪਿਕਟਿੰਗ ਸੁਦੇਸ਼ੀ ਲਹਿਰ ਨੂੰ ਹਲਾ-ਸ਼ੇਰੀ ਦੇਣ ਲਈ ਸੀ।



27 ਅਗਸਤ, 1931 ਨੂੰ ਗਾਂਧੀ ਜੀ, ਪੰਡਤ ਮਾਲਵੀਆ ਤੇ ਸ਼੍ਰੀਮਤੀ ਨਾਇਡੋ ਗੋਲ-ਮੇਜ਼

ਕਾਨਫ਼ਰੰਸ ਵਿਚ ਹਿਸਾ ਲੈਣ ਲਈ ਲੰਡਨ ਰਵਾਨਾ ਹੋਏ। ਇਹ ਕਾਨਫ਼ਰੰਸ ਹਿੰਦੁਸਤਾਨ ਦੇ ਭਵਿੱਖ ਲਈ ਇਕ ਮਾਕੂਲ ਯੋਜਨਾ ਤਿਆਰ ਕਰਨ ਲਈ ਸੱਦੀ ਗਈ ਸੀ। ਹਿੰਦੁਸਤਾਨੀ ਰਿਆਸਤਾਂ, ਮੁਸਲਮਾਨਾਂ, ਸਿੱਖਾਂ, ਈਸਾਈਆਂ, ਪਾਰਸੀਆਂ ਤੇ ਦੂਜੀਆਂ ਜਾਤੀਆਂ ਦੇ ਪ੍ਰਤੀਨਿਧ ਇਸ ਵਿਚ ਸ਼ਾਮਲ ਹੋਏ।



ਗਾਂਧੀ ਜੀ ਨਾਲ ਜਾਣ ਵਾਲਿਆਂ ਵਿਚ ਉਹਨਾਂ ਦੇ ਸਕੱਤਰ ਮਹਾਂਦੇਵ ਦੇਸਾਈ ਤੇ ਪਿਆਰੇ ਲਾਲ, ਉਹਨਾਂ ਦੇ ਪੁੱਤਰ ਦੇਵਦਾਸ ਤੇ ਮੀਰਾ ਬੇਨ ਸ਼ਾਮਲ ਸਨ। ਮਿੱਤਰਾਂ ਤੇ ਸ਼ੁਭ-ਚਿੰਤਕਾਂ ਵਲੋਂ ਵਧਾਈ-ਪੱਤਰਾਂ ਦੇ ਢੇਰ ਲੱਗ ਗਏ। ਆਪਣੀ ਆਦਤ ਅਨੁਸਾਰ ਉਹ ਜਹਾਜ਼ ਵਿਚ ਵੀ ਕੱਤਦੇ, ਕਿਤਾਬਾਂ ਪੜ੍ਹਦੇ ਤੇ ਚਿੱਠੀਆਂ ਲਿਖਦੇ ਰਹੇ।



ਉਹ ਡੈੱਕ ਉਤੇ ਸੈਰ ਵੀ ਕਰਦੇ। ਬੱਚੇ ਉਹਨਾਂ ਦਾ ਮਨ ਪ੍ਰਚਾਵਾ ਹੋਣ ਕਰ ਕੇ ਉਹ ਛੇਤੀ ਹੀ ਯੂਰਪੀਨ ਮੁੰਡਿਆਂ, ਕੁੜੀਆਂ ਦੇ ਮਿੱਤਰ ਬਣ ਗਏ। ਰਾਹ ਵਿਚ ਜਿਸ ਬੰਦਰਗਾਹ ਤੇ ਵੀ ਜਹਾਜ਼ ਰੁਕਦਾ, ਲੋਕ ਉਹਨਾਂ ਦਾ ਸਵਾਗਤ ਕਰਦੇ ਤੇ ਸ਼ੁਭ-ਇੱਛਾਵਾਂ ਭੇਟ ਕਰਦੇ।

ਗੋਲ-ਮੇਜ਼ ਕਾਨਫ਼ਰੰਸ ਕਈ ਹਫ਼ਤੇ ਚਲਦੀ ਰਹੀ, ਪਰ ਕੋਈ ਸਿੱਟਾ ਨਾ ਨਿਕਲਿਆ। ਗਾਂਧੀ ਜੀ ਪੂਰਨ ਸਵਰਾਜ ਮੰਗਦੇ ਸਨ। ਕਾਨਫ਼ਰੰਸ ਵਿਚ ਜਿਹੜੇ ਵੀ ਸੁਝਾਅ ਪੇਸ਼ ਕੀਤੇ ਗਏ ਉਹ ਗਾਂਧੀ ਜੀ ਨੂੰ ਮਨਜ਼ੂਰ ਨਹੀਂ ਸਨ।

ਗਾਂਧੀ ਜੀ ਨੇ ਇਸ ਦਾ ਨਿਚੋੜ ਇਹਨਾਂ ਸ਼ਬਦਾਂ ਵਿਚ ਕਾਨਫ਼ਰੰਸ ਦੇ ਸਾਹਮਣੇ ਰਖਿਆ : "ਤੁਸੀਂ ਮੈਨੂੰ ਦਸਦੇ ਹੋ ਕਿ ਮੈਂ ਆਪਣੇ ਘਰ ਵਿਚ ਮਾਲਕ ਹੋਵਾਂਗਾ, ਪਰ ਗੱਲੇ ਦੀ ਕੁੰਜੀ

ਤੁਸੀਂ ਆਪਣੇ ਕੋਲ ਰਖ ਰਹੇ ਹੋ, ਤੈਂ ਬੂਹੇ ਉਤੇ ਸੰਤਰੀ ਖੜ ਕਰ ਰਹੇ ਹੋ।''



ਕਾਨਫ਼ਰੰਸ ਵਿਚ ਹੋਏ ਸਮਝੌਤੇ ਅਨੁਸਾਰ ਵਿਧਾਨ ਸਭਾਵਾਂ ਵਿਚ ਧਾਰਮਕ ਭਾਈਚਾਰਿਆਂ, ਜ਼ਿਮੀਂਦਾਰਾਂ, ਕਾਰੋਬਾਰੀ ਪੇਸ਼ਾ-ਵਰਾਂ ਤੇ ਹੋਰਨਾਂ ਲਈ ਸੀਟਾਂ ਰਾਖਵੀਆਂ ਰਖੀਆਂ ਗਈਆਂ। ਵਿਧਾਨ ਸਭਾਵਾਂ ਲਈ ਵੱਖ ਵੱਖ ਜਾਤੀਆਂ ਨੇ ਆਪਣੇ ਆਪਣੇ ਮੈਂਬਰ ਚੁਣਨੇ ਸਨ।

ਗਾਂਧੀ ਜੀ ਨਿਰਾਸ ਹੋ ਗਏ, ਕਿਉਂ ਜੁ ਅਜਿਹੀ ਫ਼ਿਰਕੂ ਵੰਡ ਦੇ ਕਾਰਨ ਕਿਸੇ ਕੌਮੀ ਸਰਕਾਰ ਦਾ ਉਭਰ ਸਕਣਾ ਅਸੰਭਵ ਸੀ। ਉਹਨਾਂ ਨੇ ਬਹੁਤਾ ਲਾਭਦਾਇਕ ਕੰਮ ਕਾਨਫ਼ਰੰਸ ਤੋਂ ਬਾਹਰ ਕੀਤਾ। ਉਹ ਆਪਣੇ ਆਪ ਨੂੰ ਗ਼ਰੀਬ ਸਮਝਦੇ ਸਨ ਤੇ ਗ਼ਰੀਬਾਂ ਵਾਂਗ ਹੀ ਰਹਿੰਦੇ ਸਨ, ਇਸ ਲਈ ਉਹ ਲੰਡਨ ਦੇ ਗ਼ਰੀਬ ਇਲਾਕੇ, ਈਸਟ ਐਂਡ, ਵਿਖੇ ਕਿੰਗਜ਼ਲੇ ਹਾਲ ਵਿਚ ਰਹੇ। ਉਹਨਾਂ ਨੇ ਲੰਡਨ ਦੇ ਗ਼ਰੀਬ ਲੋਕਾਂ ਵਿਚ ਰਹਿਣਾ ਪਸੰਦ



ਕੀਤਾ, ਭਾਵੇਂ ਇਥੋਂ ਸੇਂਟ ਜੇਮਜ਼ ਭਵਨ, ਜਿਥੇ ਗੋਲ-ਮੇਜ਼ ਕਾਨਫਰੰਸ ਦਾ ਸਮਾਗਮ ਹੋ ਰਿਹਾ ਸੀ, ਕਾਫ਼ੀ ਦੂਰ ਸੀ, ਤੇ ਗਾਂਧੀ ਜੀ ਨੂੰ ਉਥੇ ਅਪੜਨ ਵਿਚ ਕਾਫ਼ੀ ਬੇਆਰਾਮੀ ਦਾ ਸਾਹਮਣਾ ਕਰਨਾ ਪੈਂਦਾ ਸੀ।

ਇਕ ਐਤਵਾਰ ਉਹ ਲੰਕਾਸ਼ਾਇਰ ਗਏ। ਇਹ ਉਹਨਾਂ ਦਾ ਸਭ ਤੋਂ ਬਹੁਤਾ ਖ਼ੁਸ਼ੀ-ਭਰਿਆ ਦਿਹਾੜਾ ਸੀ। ਹਿੰਦ ਵਿਚ ਬਦੇਸ਼ੀ ਕਪੜੇ ਦਾ ਬਾਈਕਾਟ ਹੋਣ ਕਰ ਕੇ ਇਥੋਂ ਦੇ ਸੂਤੀ ਕਪੜੇ ਦੇ ਕਈ ਕਾਰਖ਼ਾਨਿਆਂ ਦੇ ਬਹੁਤ ਸਾਰੇ ਮਜ਼ਦੂਰ ਬੇਕਾਰ ਹੋ ਗਏ ਹੋਏ ਸਨ। ਗਾਂਧੀ ਜੀ ਨੇ ਉਹਨਾਂ ਨੂੰ ਆਪਣੇ ਦੇਸ-ਵਾਸੀਆਂ ਦੀ ਗ਼ਰੀਬੀ ਤੇ ਦੁੱਖਾਂ ਦੀ ਵਾਰਤਾ ਸੁਣਾਈ। ਅੰਗਰੇਜ਼ ਮਜ਼ਦੂਰ ਉਹਨਾਂ ਦੀ ਗੱਲ ਸਮਝ ਗਏ ਤੇ ਉਹਨਾਂ ਨਾਲ ਸਹਿਮਤ ਹੋ ਗਏ।

ਗਾਂਧੀ ਜੀ ਨੇ ਕਈ ਇਕੱਤਰਤਾਵਾਂ ਵਿਚ ਭਾਸ਼ਨ ਦਿਤੇ, ਬਹੁਤ ਸਾਰੇ ਇੰਟਰਵੀਊ ਦਿਤੇ। ਉਹ ਬਾਦਸ਼ਾਹ, ਲਾਈਡ ਜਾਰਜ, ਚਾਰਲੀ ਚੈਪਲਨ, ਬਰਨਾਰਡ ਸ਼ਾਅ, ਸਰ ਸੈਮੂਅਲ ਹੋਰ, ਆਦਿ, ਨੂੰ ਮਿਲੇ।

ਇੰਗਲੈਂਡ ਵਿਚ ਰਹਿੰਦਿਆਂ ਵੀ ਉਹਨਾਂ ਨੇ ਆਪਣੀ ਸਵੇਰ ਦੀ ਸੈਰ ਇਕ ਦਿਨ ਵੀ ਨਾ ਖੁੰਝਾਈ। ਭਾਵੇਂ ਉਥੇ ਡਾਢੀ ਠੰਢ ਪੈਂਦੀ ਸੀ, ਪਰ ਉਹ ਇਕੱਲੀ ਸ਼ਾਲ ਲਪੇਟ ਲੈਂਦੇ, ਪੈਰੀਂ ਜੁੱਤੀ, ਪਰ ਜੁਰਾਬਾਂ ਕੋਈ ਨਾ, ਤੇ ਕੋਟ ਦਾ ਤਾਂ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ। ਉਹਨਾਂ ਦੇ ਆਲੋਚਕ ਬਹੁਤੀ ਵਾਰ ਉਹਨਾਂ ਨੂੰ "ਅਧ-ਨੰਗਾ ਫ਼ਕੀਰ" ਕਹਿੰਦੇ, ਪਰ ਇਹੋ ਫ਼ਕੀਰ ਸੀ ਜਿਸ ਨੂੰ ਇੰਗਲੈਂਡ ਦੇ ਬਾਦਸ਼ਾਹ ਤੇ ਮਲਿਕਾ ਨੇ ਮੁਲਾਕਾਤ ਦਾ ਮਾਣ ਬਖ਼ਸ਼ਿਆ।

ਬੱਚਿਆਂ ਨੂੰ ਮਿਲ ਕੇ ਗਾਂਧੀ ਜੀ ਨੂੰ ਸਭ ਤੋਂ ਬਹੁਤੀ ਖ਼ੁਸ਼ੀ ਹੋਈ। ਬੱਚੇ ਵੀ ਉਹਨਾਂ ਨੂੰ ਪਿਆਰਦੇ ਸਨ। ਉਹਨਾਂ ਦੀ ਕੋਮਲਤਾ ਤੇ ਦਿਆਲਤਾ ਬੱਚਿਆਂ ਨੂੰ ਮੋਹ ਲੈਂਦੀ ਸੀ। ਗਾਂਧੀ ਜੀ ਦੇ ਜਨਮ ਦਿਨ ਉਤੇ ਬੱਚੇ ਪਿਆਰੇ ਪਿਆਰੇ ਤੁਹਫ਼ੇ ਲੈ ਕੇ ਆਏ ਜੋ ਹਿੰਦ ਦੇ ਗ਼ਰੀਬ ਬੱਚਿਆਂ ਲਈ ਸਨ। ਇੰਗਲੈਂਡ ਵਿਚ ਮਿਲੀਆਂ ਸੁਗਾਤਾਂ ਵਿਚੋਂ ਗਾਂਧੀ ਜੀ ਇਹਨਾਂ ਨੂੰ ਸਭ ਤੋਂ ਬਹੁਤੀਆਂ ਵਡਮੁੱਲੀਆਂ ਸਮਝਦੇ ਸਨ।

ਲੰਡਨ ਤੋਂ ਦੇਸ-ਵਾਪਸੀ ਸਮੇਂ ਉਹ ਸਿਰਫ਼ ਇਹ ਖਿਡੌਣੇ ਹੀ ਆਪਣੇ ਨਾਲ ਲਿਆਏ ।

ਗਾਂਧੀ ਜੀ ਨੇ ਸਭਨਾਂ ਲੋਕਾਂ ਦਾ ਧੰਨਵਾਦ ਕੀਤਾ ਤੇ ਕਿਹਾ : "ਇਹ ਮਹਿਮਾਨ-ਨਿਵਾਜ਼ੀ, ਇਹ ਦਿਆਲਤਾ ਮੇਰੀ ਯਾਦ ਵਿਚ ਸਦਾ ਸੱਜਰੀ ਰਹੇਗੀ, ਮੇਰੇ ਦੁਖੀ ਦੇਸ ਨਾਲ ਭਾਵੇਂ ਕੁਝ ਵੀ ਕਿਉਂ ਨਾ ਵਾਪਰੇ ।"

ਦੇਸ-ਵਾਪਸੀ ਸਮੇਂ ਗਾਂਧੀ ਜੀ ਰਾਹ ਵਿਚ ਆਪਣੇ ਫ਼ਰਾਂਸੀਸੀ ਮਿੱਤਰ, ਉਘੇ ਨਾਵਲਕਾਰ ਤੇ ਭਾਰਤ-ਪ੍ਰੇਮੀ, ਰੋਮਾਂ ਰੋਲਾਂ ਨੂੰ ਮਿਲਣ ਲਈ ਰੁਕੇ । ਉਹਦਾ ਘਰ ਜਨੀਵਾ ਝੀਲ ਦੇ ਕੰਢੇ ਸੀ । ਰੋਮਾਂ ਰੋਲਾਂ ਭਾਰਤੀ ਸਭਿਆਚਾਰ, ਸਾਹਿੱਤ ਤੇ ਦਰਸ਼ਨ ਦਾ ਅਤੇ ਖ਼ਾਸ ਕਰ ਕੇ ਰਾਮਕ੍ਰਿਸ਼ਨ ਪਰਮਹੰਸ ਤੇ ਸਵਾਮੀ ਵਿਵੇਕਾਨੰਦ ਵਰਗੇ ਸੰਤਾਂ ਦਾ ਬੜਾ ਵੱਡਾ ਪ੍ਰਸੰਸਕ ਸੀ । ਦੋਹਾਂ ਮਿੱਤਰਾਂ ਨੇ ਹਿੰਦ ਦੀ ਆਜ਼ਾਦੀ ਅਤੇ ਦੂਜੇ ਕਈ ਮਾਮਲਿਆਂ ਤੇ ਵਿਚਾਰ-ਵਟਾਂਦਰਾ ਕੀਤਾ, ਤੇ ਗਾਂਧੀ ਜੀ ਨੇ ਆਪਣੇ ਜੀਵਨ ਦੇ ਕੁਝ ਅਤੀ ਖ਼ੁਸ਼-ਦਿਹਾੜੇ ਇਥੇ



ਬਿਤਾਏ । ਰੋਮਾਂ ਰੋਲਾਂ ਦੀ ਲਿਖੀ ਗਾਂਧੀ ਜੀ ਦੀ ਜੀਵਨੀ ਬੜੀ ਪ੍ਰਸਿੱਧ ਹੈ ।



ਰਾਹ ਵਿਚ ਗਾਂਧੀ ਜੀ ਨੇ ਰੋਮ ਦੇ ਪ੍ਰਸਿੱਧ ਸਿਸਟੀਨ ਗਿਰਜੇ ਦੇ ਦਰਸ਼ਨ ਵੀ ਕੀਤੇ । ਸੂਲੀ-ਚੜ੍ਹੇ ਈਸਾ ਦੀ ਮੂਰਤੀ ਸਾਹਮਣੇ ਖਲੋਤੇ ਗਾਂਧੀ ਜੀ ਦੀਆਂ ਅੱਖਾਂ ਭਰ ਆਈਆਂ ।

ਉਹ 28 ਦਸੰਬਰ 1931 ਨੂੰ ਬੰਬਈ ਉਤਰੇ । ਉਸੇ ਸ਼ਾਮ ਉਹਨਾਂ ਨੇ ਆਜ਼ਾਦ ਮੈਦਾਨ ਵਿਚ ਤਕਰੀਰ ਕੀਤੀ । ਸਰੋਤਿਆਂ ਦੀ ਭੀੜ ਦੀ ਕੋਈ ਹੱਦ ਨਹੀਂ ਸੀ । ਗਾਂਧੀ ਜੀ ਨੇ ਲੰਡਨ ਵਿਚ ਹੋਈ ਅਸਫਲ ਗੱਲ-ਬਾਤ ਦਾ ਵਿਸਥਾਰ ਨਾਲ ਹਾਲ ਦਸਿਆ । ਉਹਨਾਂ ਕਿਹਾ :



''ਮੈਨੂੰ ਆਸ ਸੀ ਕਿ ਹਕੂਮਤ ਨਾਲ ਮਿਲਵਰਤਣ ਕਰਨ ਦਾ ਰਾਹ ਲੱਭਣਾ ਸੰਭਵ ਹੋਵੇਗਾ। ਮੈਂ ਤਾਂ ਅਜੇ ਵੀ ਕੋਈ ਰਾਹ ਲੱਭਣ ਦਾ ਯਤਨ ਕਰਾਂਗਾ।''

ਪਰ ਵਾਇਸਰਾਏ, ਲਾਰਡ ਵਿਲਿੰਗਟਨ ਨੂੰ ਇਸ ਵਿਚ ਕੋਈ ਦਿਲਚਸਪੀ ਨਹੀਂ ਸੀ। ਆਰਡੀਨੈਂਸ ਜਾਰੀ ਕੀਤੇ ਗਏ ਤੇ ਹਜ਼ਾਰਾਂ ਲੋਕਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ।

ਕਾਂਗਰਸ ਨੇ ਕੌਮ ਨੂੰ ਮੁੜ ਸਿਵਲ ਨਾ-ਫ਼ੁਰਮਾਨੀ ਸ਼ੁਰੂ ਕਰਨ ਲਈ ਐਲਾਨ ਕੀਤਾ। 4 ਜਨਵਰੀ 1932 ਨੂੰ, ਗਾਂਧੀ ਜੀ ਨੂੰ ਬੰਬਈ ਵਿਚ ਫੜ ਲਿਆ ਗਿਆ। ਇਹ ਉਹਨਾਂ ਦੇ ਮੋਨ-ਵਰਤ ਦਾ ਦਿਨ ਹੋਣ ਕਰ ਕੇ ਉਹਨਾਂ ਨੇ ਇੰਗਲੈਂਡ ਵਿਚ ਆਪਣੇ ਸਾਥੀਆਂ ਤੇ ਮਿੱਤਰਾਂ ਨੂੰ ਪੱਤਰ ਲਿਖੇ।

ਲਹਿਰ ਨੇ ਜ਼ੋਰ ਫੜਿਆ ਤਾਂ ਸਰਕਾਰ ਨੇ ਦਹਿਸ਼ਤ ਫੈਲਾਉਣ ਲਈ ਜ਼ੁਲਮ ਦਾ ਚੱਕਰ ਤੇਜ਼ ਕਰ ਦਿਤਾ। ਕਾਂਗਰਸ ਤੇ ਦੂਜੀਆਂ ਸੰਬੰਧਤ ਸੰਸਥਾਵਾਂ ਕਾਨੂੰਨ ਦੇ ਵਿਰੁਧ ਕਰਾਰ ਦੇ ਦਿਤੀਆਂ ਗਈਆਂ ਤੇ ਇਹਨਾਂ ਦੀਆਂ ਜਾਇਦਾਦਾਂ ਕੁਰਕ ਕਰ ਲਈਆਂ ਗਈਆਂ।

ਸਰਕਾਰ, ਨੇ ਕਾਂਗਰਸੀਆਂ ਨੂੰ ਗ੍ਰਿਫ਼ਤਾਰ ਕਰ ਲਿਆ। ਸੰਪਤੀ, ਇਮਾਰਤਾਂ ਤੇ ਛਾਪੇਖ਼ਾਨੇ ਜ਼ਬਤ ਕਰ ਲਏ। ਜਲਸਿਆਂ, ਜਲੂਸਾਂ ਤੇ ਪਾਬੰਦੀ ਲਾ ਦਿਤੀ ਗਈ।

ਚਰਚਲ ਨੇ ਕਿਹਾ ਕਿ 'ਗ਼ਦਰ ਤੋਂ ਮਗਰੋਂ ਸਰਕਾਰ ਨੇ ਕਦੇ ਅਜਿਹੀਆਂ ਸਖ਼ਤ ਕਾਰਵਾਈਆਂ ਨਹੀਂ ਸੀ ਕੀਤੀਆਂ'। ਪਰ ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਦਬਾਈ ਨਾ ਜਾ ਸਕੀ। ਗੁਜਰਾਤ ਤੇ ਯੂ. ਪੀ. ਵਿਚ ਟੈਕਸ ਦੇਣ ਤੋਂ ਇਨਕਾਰ ਕੀਤਾ ਗਿਆ। ਜੰਗਲਾਤ ਦੇ ਕਾਨੂੰਨ ਤੇ ਲੂਣ ਦੀ ਅਜਾਰਾਦਾਰੀ ਸੰਬੰਧੀ ਕਾਨੂੰਨ ਤੋੜੇ ਗਏ, ਅਤੇ ਬਦੇਸ਼ੀ ਕਪੜੇ ਦਾ ਬਾਈਕਾਟ ਜਾਰੀ ਰਿਹਾ।



ਗ਼ੈਰ-ਕਾਨੂੰਨੀ ਜਲਸਿਆਂ, ਜਲੂਸਾਂ ਤੇ ਲਾਠੀਆਂ ਦੀ ਵਰਖਾ ਹੋਈ। ਸਪੈਸ਼ਲ ਪੁਲਸ ਬਾਗ਼ੀ ਇਲਾਕਿਆਂ ਵਿਚ ਗਸ਼ਤ ਲਾਉਂਦੀ। ਭਾਰੀ ਜੁਰਮਾਨੇ ਕੀਤੇ ਗਏ। ਜਨਵਰੀ ਦੇ ਮਹੀਨੇ ਵਿਚ ਹੀ ਕੋਈ 15,000 ਲੋਕ ਗ੍ਰਿਫ਼ਤਾਰ ਕੀਤੇ ਗਏ। ਸਾਲ ਦੇ ਅਖ਼ੀਰ ਤਕ ਲਗ ਭਗ 67,000 ਲੋਕਾਂ ਨੂੰ ਸਜ਼ਾਵਾਂ ਦਿਤੀਆਂ ਗਈਆਂ।

ਜਵਾਹਰਲਾਲ ਨਹਿਰੂ ਪਹਿਲਾਂ ਹੀ ਜੇਲ ਵਿਚ ਸਨ। ਕਸਤੂਰਬਾ ਨੂੰ ਵੀ ਜੇਲ ਵਿਚ ਡਕ ਦਿਤਾ ਗਿਆ।

ਗਾਂਧੀ ਜੀ ਨੇ, ਪਹਿਲੀਆਂ ਜੇਲ-ਯਾਤਰਾਵਾਂ ਵਾਂਗ, ਇਸ ਵਾਰ ਵੀ, ਇਹ ਸਮਾਂ ਚੰਗੇ ਕੰਮਾਂ ਲਈ ਵਰਤਿਆ। ਉਹਨਾਂ ਨੇ "ਅਛੂਤਾਂ" – ਭੰਗੀਆਂ, ਚਮਾਰਾਂ ਤੇ ਖਟੀਕਾਂ ਤੇ ਇਸ ਕਿਸਮ ਦੇ ਦੂਜੇ ਲੋਕਾਂ ਦੀ ਸਮੱਸਿਆ ਵਲ ਧਿਆਨ ਦਿਤਾ। ਉੱਚੀਆਂ ਜ਼ਾਤਾਂ ਦੇ ਹਿੰਦੂ ਇਹਨਾਂ ਨੂੰ ਘਿਰਣਾ ਦੀ ਨਜ਼ਰ ਨਾਲ ਤੱਕਦੇ ਤੇ ਇਹਨਾਂ ਨਾਲ ਮਾੜਾ ਵਰਤਾਉ ਕਰਦੇ ਸਨ।



ਗਾਂਧੀ ਜੀ ਨੇ ਇਹਨਾਂ ਅਛੂਤ ਲੋਕਾਂ ਨੂੰ "ਹਰੀਜਨ" ਦਾ ਨਾਂ ਦਿਤਾ। (ਇਸ ਸਾਲ ਉਹਨਾਂ ਨੇ ਆਪਣੇ ਨਵੇਂ ਸਪਤਾਹਕ ਪੱਤਰ



ਦਾ ਨਾਂ ਵੀ "ਹਰੀਜਨ" ਰਖਿਆ)। ਉਹਨਾਂ ਨੇ ਕਿਹਾ, "ਇਹ ਤੁੱਛ ਲੋਕ ਹੀ ਰੱਬ ਦੇ ਸਭ ਤੋਂ ਵਧੀਕ ਪਿਆਰੇ ਹਨ।"

ਗਾਂਧੀ ਜੀ ਨੂੰ ਇਸ ਗੱਲ ਦੀ ਸਭ ਤੋਂ ਬਹੁਤੀ ਚਿੰਤਾ ਸੀ ਕਿ ਸਰਕਾਰ ਇਹਨਾਂ ਨੂੰ ਪਾਰਲੀਮੈਂਟ ਲਈ ਵਖ ਆਪਣੇ ਪ੍ਰਤੀਨਿਧ ਚੁਣਨ ਦਾ ਅਧਿਕਾਰ ਦੇ ਕੇ ਇਹਨਾਂ ਨੂੰ ਹਿੰਦੂਆਂ ਨਾਲੋਂ ਅੱਡ ਕਰਨਾ ਚਾਹੁੰਦੀ ਸੀ। ਏਸ ਤਰ੍ਹਾਂ ਤਾਂ ਉਹ ਸਮਾਜ ਵਿਚ ਇਕ-ਮਿਕ ਨਹੀਂ ਹੋ ਸਕਣਗੇ, ਸਗੋਂ ਵ਼ਖਰੇ, ਨਿੱਖੜੇ ਹੋਏ ਤੇ ਨਿਵੇਕਲੇ ਰਹਿਣਗੇ।

ਗਾਂਧੀ ਜੀ ਨੇ ਅਛੂਤਾਂ ਨੂੰ ਸਮੂਹ ਨਾਲੋਂ ਵਖ ਕਰਨ ਦੀ ਇਹ ਨੀਤੀ ਤਿਆਗਣ ਲਈ ਸਰ ਸੈਮੂਅਲ ਹੋਰ ਨੂੰ ਲਿਖਿਆ, ਪਰ ਉਹਨਾਂ ਦੀ ਅਪੀਲ





ਵਲ ਕੋਈ ਧਿਆਨ ਨਾ ਦਿਤਾ ਗਿਆ ਤੇ ਸਰਕਾਰ ਨੇ ਆਪਣਾ ਫ਼ੈਸਲਾ ਸੁਣਾ ਦਿਤਾ। ਗਾਂਧੀ ਜੀ ਨੇ ਰੋਸ ਵਜੋਂ 20 ਸਤੰਬਰ 1932 ਨੂੰ ਮਰਨ ਵਰਤ ਰਖਿਆ। ਕਸਤੂਰਬਾ ਨੂੰ ਵੀ ਉਹਨਾਂ ਕੋਲ ਯਰਵਦਾ ਜੇਲ ਭੇਜ ਦਿਤਾ ਗਿਆ।

ਤੀਜੇ ਦਿਨ ਗਾਂਧੀ ਜੀ ਦੀ ਹਾਲਤ ਗੰਭੀਰ ਹੋ ਗਈ। ਉਘੇ ਹਰੀਜਨ ਆਗੂ ਡਾ: ਅੰਬੇਦਕਰ ਤੇ ਵੱਖ ਵੱਖ ਜਾਤੀਆਂ ਦੇ ਆਗੂ ਮਿਲ ਬੈਠੇ। ਉਹ ਇਕ ਸਮਝੌਤੇ ਤੇ ਅਪੜੇ। ਗਾਂਧੀ ਜੀ ਨੇ ਇਹਨੂੰ ਪਰਵਾਨ ਕੀਤਾ ਤੇ ਪ੍ਰਸਿੱਧ ਯਰਵਦਾ ਪੈਕਟ ਤੇ ਦਸਖ਼ਤ ਹੋਏ। ਸਰਕਾਰ ਨੇ ਇਸ ਸਮਝੌਤੇ ਦੀਆਂ ਸ਼ਰਤਾਂ ਮੰਨ ਲਈਆਂ ਤੇ ਗਾਂਧੀ ਜੀ ਨੇ ਵਰਤ ਤੋੜਿਆ। ਕਾਨਫ਼ਰੰਸ ਦੇ ਇਕ ਮਤੇ ਵਿਚ ਕਿਹਾ ਗਿਆ – "ਅੱਜ ਤੋਂ ਹਿੰਦੂਆਂ ਵਿਚ ਕਿਸੇ ਨੂੰ ਵੀ ਆਪਣੇ ਜਨਮ ਕਾਰਨ ਅਛੂਤ ਨਹੀਂ ਸਮਝਿਆ ਜਾਵੇਗਾ।"

ਗੋਲ-ਮੇਜ਼ ਕਾਨਫ਼ਰੰਸ ਦੇ ਦਿਨੀਂ ਇੰਗਲੈਂਡ ਰਹਿੰਦਿਆਂ ਗਾਂਧੀ ਜੀ ਨੇ ਹਿੰਦੂ ਮੱਤ ਦੀ ਏਕਤਾ ਸਿੱਧ ਕਰਨ ਲਈ ਪੂਰੀ ਵਾਹ ਲਾਈ ਸੀ ਤੇ ਹੁਣ ਉਹ ਇਸ ਲਈ ਆਪਣਾ ਜੀਵਨ ਵਾਰ ਦੇਣ ਲਈ ਵੀ ਤਿਆਰ ਸਨ। ਉਹਨਾਂ ਨੇ ਐਲਾਨ ਕੀਤਾ : "ਅਸੀਂ ਨਹੀਂ ਚਾਹੁੰਦੇ ਕਿ ਅਛੂਤਾਂ ਨੂੰ ਇਕ ਵੱਖਰੀ ਸ਼੍ਰੇਣੀ ਕਰਾਰ ਦਿਤਾ ਜਾਵੇ। ਸਿੱਖ ਸਦੀਵੀ ਤੌਰ ਤੇ ਇਸੇ ਤਰ੍ਹਾਂ ਪਏ ਰਹਿਣ। ਇਵੇਂ ਹੀ ਮੁਸਲਮਾਨ ਤੇ ਯੂਰਪੀਨ ਵੀ। ਪਰ ਕੀ ਅਛੂਤ ਸਦੀਵ ਕਾਲ ਲਈ ਅਛੂਤ ਰਹਿਣਗੇ? ਜੇ ਅਛੂਤ ਰਹਿਣੇ ਹਨ ਤਾਂ ਇਸ ਤੋਂ ਚੰਗਾ ਤਾਂ ਇਹ ਹੈ ਕਿ ਹਿੰਦੂ ਮਤ ਹੀ ਖ਼ਤਮ ਹੋ ਜਾਵੇ।"

ਰਾਹ ਸੌਖਾ ਨਹੀਂ ਸੀ। ਗਾਂਧੀ ਜੀ ਨੇ ਹਰ ਪੱਖੋਂ ਬਰਾਬਰੀ ਦੇ ਦਰਜੇ ਲਈ ਮੁਹਿੰਮ ਚਲਾ ਰਖੀ ਸੀ, ਪਰ ਉਹਨਾਂ ਨੂੰ ਆਪਣੇ ਅਨੁਆਈਆਂ ਵਿਚ ਵੀ ਹਮਾਇਤ ਦੀ ਥੁੜ ਮਹਿਸੂਸ ਹੋ ਰਹੀ ਸੀ।



ਉਹਨਾਂ ਨੇ ਹਰੀਜਨ ਵਿਚ ਜ਼ੋਰਦਾਰ ਲੇਖ ਲਿਖੇ। ਇਹ ਗਾਂਧੀ ਜੀ ਵਲੋਂ ਕਢਿਆ ਗਿਆ ਨਵਾਂ ਸਪਤਾਹਕ ਪੱਤਰ ਸੀ। ਹਰੀਜਨ ਸੇਵਕ ਸੰਘ ਦੀ ਨੀਂਹ ਧਰ ਦਿਤੀ ਗਈ। ਇਸ ਸੰਸਥਾ ਨੇ ਬੜਾ ਲਾਭਦਾਇਕ ਕੰਮ ਕੀਤਾ।

ਮੁੱਢਲੇ ਕੁਝ ਦਿਨ ਲੋਕਾਂ ਦੀ ਉਹਨਾਂ ਦੇ ਕੰਮ ਪ੍ਰਤੀ ਆਮ ਲਾਪ੍ਰਵਾਹੀ ਦੇਖ ਕੇ ਕੁਝ ਨਿਰਾਸਤਾ ਹੋਈ। 7 ਮਈ, 1933 ਨੂੰ ਉਹਨਾਂ ਨੂੰ ਇਕ ਅਸਲੋਂ ਹੀ ਅਸਾਧਾਰਨ ਅਨੁਭਵ ਹੋਇਆ। ਅੱਧੀ ਰਾਤੀਂ ਉਹ ਇਸ ਅਹਿਸਾਸ ਨਾਲ ਚਾਣਚਕ ਜਾਗੇ ਕਿ ਕੋਈ ਆਵਾਜ਼ ਉਹਨਾਂ ਨੂੰ ਇੱਕੀ ਦਿਨਾਂ ਦਾ ਵਰਤ ਰਖਣ ਲਈ ਕਹਿ ਰਹੀ ਹੈ। ਇਸ ਆਵਾਜ਼ ਨੇ ਅਗਲੇ ਹੀ ਦਿਨ ਵਰਤ ਸ਼ੁਰੂ ਕਰਨ ਦਾ ਹੁਕਮ ਦਿਤਾ। ਗਾਂਧੀ ਜੀ ਸ਼ਾਂਤ ਚਿਤ ਹੋ ਸੌਂ ਗਏ ਤੇ ਦਿਨ ਚੜ੍ਹਦਿਆਂ ਹੀ ਵਰਤ ਸ਼ੁਰੂ ਕਰਨ ਬਾਰੇ ਆਪਣਾ ਫ਼ੈਸਲਾ ਸੁਣਾ

ਦਿਤਾ । ਉਹਨਾਂ ਨੂੰ ਇਸ ਰਾਹ ਤੋਂ ਹਟਾਇਆ ਨਾ ਜਾ ਸਕਿਆ ।

ਗਾਂਧੀ ਜੀ ਨੂੰ ਵਰਤ ਦੇ ਪਹਿਲੇ ਦਿਨ ਹੀ ਰਿਹਾ ਕਰ ਦਿਤਾ ਗਿਆ । ਸਰਕਾਰ ਸ਼ਾਇਦ ਜੇਲ ਵਿਚ ਉਹਨਾਂ ਦੀ ਮੌਤ ਦੀ ਸੰਭਾਵਨਾ ਤੋਂ ਡਰ ਗਈ ਸੀ ।

ਗਾਂਧੀ ਜੀ ਦਾ ਵਰਤ ਉਹਨਾਂ ਲਈ "ਇੱਕੀ ਦਿਨ ਦੀ ਨਿਰਵਿਘਨ ਪ੍ਰਾਰਥਨਾ" ਬਣ ਗਿਆ । ਇਹ ਜ਼ਾਤ-ਪਾਤ ਦੇ ਸ਼ਿਕਾਰ ਹਿੰਦੂਆਂ ਨੂੰ ਸ਼ਰਮਸਾਰ ਕਰਨ ਵਿਚ ਅਤੇ ਧਾਰਮਕ ਲੋਕਾਂ ਦੀ ਤੰਗ ਨਜ਼ਰੀ ਦਾ ਮੁਕਾਬਲਾ ਕਰਨ ਵਿਚ ਗਾਂਧੀ ਜੀ ਦਾ ਸਹਾਈ ਬਣਿਆ ।

ਗਾਂਧੀ ਜੀ ਨੇ ਸੁਤੰਤਰਤਾ-ਸੰਗਰਾਮ ਦੇ ਨਾਲ ਨਾਲ ਅਛੂਤ ਉਧਾਰ ਲਈ ਆਪਣੀ ਮੁਹਿੰਮ ਜਾਰੀ ਰਖੀ । ਉਹਨਾਂ ਲਈ ਆਜ਼ਾਦੀ ਦੇ ਅਰਥ ਸਨ ਵਹਿਮਾਂ ਭਰਮਾਂ, ਅਗਿਆਨਤਾ ਅਤੇ ਬਦੇਸ਼ੀ ਦਾਬੇ ਤੋਂ ਆਜ਼ਾਦੀ ।

ਗਾਂਧੀ ਜੀ ਨੇ ਹਿੰਦੁਸਤਾਨੀ ਲੋਕਾਂ ਦਾ ਮੰਨਿਆਂ-ਪਰਮੰਨਿਆਂ ਆਗੂ ਹੋਣ





ਦੇ ਨਾਤੇ ਪੂਰੀ ਕੌਮ ਦਾ ਮਨ ਜਿੱਤ ਲਿਆ। ਹਿੰਦੁਸਤਾਨ ਵਿਚ ਇਸ ਤੋਂ ਪਹਿਲਾਂ ਏਨੀ ਬਹੁ-ਪੱਖੀ ਪ੍ਰਤਿਭਾ ਵਾਲਾ ਆਗੂ ਪੈਦਾ ਨਹੀਂ ਸੀ ਹੋਇਆ। ਦੇਸ ਦੇ ਕਰੋੜਾਂ ਅਨਪੜ੍ਹ ਲੋਕ ਉਹਨਾਂ ਦੀ ਗੱਲ ਸਮਝਦੇ ਸਨ ਤੇ ਬਿਨਾਂ ਕਿਸੇ ਪੁੱਛ-ਪੜਤਾਲ ਦੇ ਗਾਂਧੀ ਜੀ ਦੇ ਪਾਏ ਪੂਰਨਿਆਂ ਤੇ ਚਲਣ ਨੂੰ ਤਿਆਰ ਸਨ।

ਗਾਂਧੀ ਜੀ ਕੋਈ ਸਾਧਾਰਨ ਰਾਜਨੀਤਕ ਨਹੀਂ ਸਨ। ਉਹਨਾਂ ਨੇ ਪ੍ਰਭਾਵਸ਼ਾਲੀ ਜਾਂ ਨਾਟਕੀ ਭਾਸ਼ਣਾਂ ਦਾ ਸਹਾਰਾ ਨਹੀਂ ਲਿਆ। ਉਹ ਸਰਲ ਤੇ ਸਾਦੇ ਸ਼ਬਦਾਂ, ਨਰਮ ਆਵਾਜ਼ ਤੇ ਟੁੰਬਣ ਵਾਲੀਆਂ ਦਲੀਲਾਂ ਨਾਲ ਆਪਣੇ ਸਰੋਤਿਆਂ ਨੂੰ ਪ੍ਰੇਰਦੇ। ਉਹ ਸਾਦ-ਮੁਰਾਦੀ ਸੁਹਿਰਦਤਾ ਤੇ ਸਿਆਣਪ ਨਾਲ ਲੋਕਾਂ ਨੂੰ ਹਲੂਣ ਦਿੰਦੇ।



ਗਾਂਧੀ ਜੀ ਇਕ ਸੁਧਾਰਵਾਦੀ, ਸਦਾਚਾਰਕ ਤੇ ਰਾਜਨੀਤਕ ਮਹਾਂਪੁਰਸ਼ ਸਨ। ਆਪਣੀ ਕੁਸ਼ਲ ਨੀਤੀ ਨਾਲ ਉਹਨਾਂ ਨੇ ਦੇਸ ਨੂੰ ਇਸ ਤਰ੍ਹਾਂ ਜਗਾਇਆ ਕਿ ਅੰਗ੍ਰੇਜ਼ ਵੀ ਹੈਰਾਨ ਰਹਿ ਗਏ।

ਗਾਂਧੀ ਜੀ ਜਦੋਂ ਅੰਗ੍ਰੇਜ਼ੀ ਵਿਚ ਬੋਲਦੇ ਜਾਂ ਲਿਖਦੇ ਤਾਂ ਉਹਨਾਂ ਦੀ ਭਾਸ਼ਾ ਬੜੀ ਸਾਦੀ ਤੇ ਰਵਾਂ ਹੁੰਦੀ, ਤੇ ਹਰ ਕੋਈ ਉਹਨਾਂ ਦੀ ਗੱਲ ਪੂਰੀ ਤਰ੍ਹਾਂ ਸਮਝ ਜਾਂਦਾ। ਉਹ

ਅੰਗ੍ਰੇਜ਼ੀ ਭਾਸ਼ਾ ਦੇ ਉਸਤਾਦ ਲੇਖਕ ਸਮਝੇ ਜਾਂਦੇ ਸਨ, ਅਤੇ ਉਹਨਾਂ ਦੀ ਸਿੱਧੀ-ਸਾਦੀ ਤੇ ਸਰਲ ਸ਼ੈਲੀ ਦਾ ਮੁਕਾਬਲਾ ਅਕਸਰ ਅੰਜੀਲ ਨਾਲ ਕੀਤਾ ਜਾਂਦਾ ਰਿਹਾ ਹੈ।



ਗਾਂਧੀ ਜੀ ਨੇ ਆਪਣੇ ਵਿਸ਼ਵਾਸਾਂ ਦੀ ਪਰੀਖਿਆ ਕਰਨ, ਆਪਣੀਆਂ ਦਲੀਲਾਂ ਨੂੰ ਉਭਾਰਨ ਅਤੇ ਸੱਚ ਨਾ ਪਰਵਾਨ ਕਰਨ ਵਾਲਿਆਂ ਨੂੰ ਸ਼ਰਮਸਾਰ ਕਰਨ ਲਈ ਬੜੀ ਵਾਰ ਵਰਤ ਰਖੇ। ਉਹਨਾਂ ਦੇ ਵਰਤ ਦਾ ਮਨੋਰਥ ਆਪਣੇ ਆਪ ਨੂੰ ਹੀ ਦੰਡ ਦੇਣਾ ਹੁੰਦਾ ਸੀ।

ਆਪਣੇ ਕਈ ਵਰਤਾਂ ਦੇ ਬਾਵਜੂਦ, ਗਾਂਧੀ ਜੀ ਨੇ ਮਹਿਸੂਸ ਕੀਤਾ ਕਿ ਅਜੇ ਵੀ ਲੋਕਾਂ ਦੇ ਦਿਲਾਂ ਨੂੰ ਬਦਲਣ ਦੀ ਲੋੜ ਹੈ। ਵਾਰਧਾ ਆਸ਼ਰਮ ਵਿਚ ਪੂਰੀ ਤਰ੍ਹਾਂ ਮੁੜ-ਤਕੜੇ ਹੋਣ ਮਗਰੋਂ, ਉਹ 7 ਨਵੰਬਰ, 1933 ਨੂੰ ਦੇਸ ਦੇ ਦੌਰੇ ਲਈ ਚਲ ਪਏ।

ਉਹ ਜਿਥੇ ਕਿਤੇ ਵੀ ਜਾਂਦੇ, ਆਮ ਜਲਸਿਆਂ ਵਿਚ ਭਾਸ਼ਣ ਦਿੰਦੇ। ਲੋਕ









ਉਹਨਾਂ ਦੇ ਆਉਣ ਤੋਂ ਕਈ ਕਈ ਘੰਟੇ ਪਹਿਲਾਂ ਜੁੜ ਜਾਂਦੇ। ਦਸ ਮਹੀਨੇ ਉਹ ਪਿੰਡਾਂ ਤੇ ਸ਼ਹਿਰਾਂ ਵਿਚ ਘੁੰਮੇ। ਇਸ ਮਨੋਰਥ ਦੀ ਪੂਰਤੀ ਲਈ ਲੋਕਾਂ ਨੇ ਅੱਠ ਲੱਖ ਰੁਪਏ ਇਕੱਠੇ ਕੀਤੇ। ਇਸ ਰਕਮ ਦਾ ਚੋਖਾ ਹਿੱਸਾ ਗ਼ਰੀਬ ਕਿਸਾਨਾਂ ਦਾ ਸੀ। ਇਸਤ੍ਰੀਆਂ ਨੇ ਬੜੀ ਵਾਰ ਆਪਣੇ ਗਹਿਣੇ ਲਾਹ ਕੇ ਗਾਂਧੀ ਜੀ ਨੂੰ ਭੇਟ ਕੀਤੇ।

ਹਰੀਜਨਾਂ ਨੂੰ ਭਰਾ ਕਹਿ ਕੇ ਸੱਦਣ ਵਾਲੇ ਭਜਨ ਗੰਵੇਂ ਜਾਂਦੇ। ਕੱਟੜ-ਪੰਥੀ ਹਿੰਦੂ ਤੇ ਹਰੀਜਨ ਇਕ ਸੰਗਤ ਵਿਚ ਬਹਿ ਕੇ ਭੋਜਨ ਪਾਉਂਦੇ। ਸੰਸਥਾਵਾਂ ਨੇ ਹਰੀਜਨਾਂ ਨੂੰ ਮੁਫ਼ਤ ਵਿੱਦਿਆ ਦੇਣਾ ਮੰਨਿਆਂ। ਮੰਦਰਾਂ ਤੇ ਸਕੂਲਾਂ ਦੇ ਬੂਹੇ ਹਰੀਜਨਾਂ ਲਈ ਖੋਲ੍ਹ ਦਿਤੇ ਗਏ।

ਗਾਂਧੀ ਜੀ ਨੇ ਇਹ ਵੀ ਮਹਿਸੂਸ ਕੀਤਾ ਕਿ ਹਰੀਜਨਾਂ ਨੂੰ ਸਾਫ਼ ਸੁਥਰਾ ਰਹਿਣਾ ਸਿੱਖਣਾ ਜ਼ਰੂਰੀ ਹੈ। ਤਦ ਹੀ ਉਹਨਾਂ ਨੂੰ ਸਮਾਜ ਵਿਚ ਪਰਵਾਨ ਕੀਤਾ ਜਾਵੇਗਾ।

ਗਾਂਧੀ ਜੀ ਨੇ ਬੜੇ ਸਬਰ ਨਾਲ ਉਹਨਾਂ ਨੂੰ ਜੀਉਣ ਦਾ ਵਧੇਰੇ ਸਿਹਤ-ਮੰਦ ਢੰਗ ਸਿਖਾਇਆ। ਗਾਂਧੀ ਜੀ ਕਿਸੇ ਦਿਨ ਆਪ ਟੱਟੀ ਸਾਫ਼ ਕਰਦੇ ਤੇ ਕਿਸੇ ਦਿਨ ਮੰਦਰਾਂ ਦੇ ਦਰ ਹਰੀਜਨਾਂ ਲਈ ਖੋਹਲਦੇ।



ਗਾਂਧੀ ਜੀ ਨੂੰ ਕਈ ਮੁਸ਼ਕਲਾਂ ਤੇ ਕਾਬੂ ਪਾਉਣਾ ਤੇ ਔਖਿਆਈਆਂ ਦਾ ਸਾਹਮਣਾ ਕਰਨਾ ਪਿਆ। ਇਥੋਂ ਤਕ ਕਿ ਹਰੀਜਨ ਆਗੂਆਂ ਨੇ ਵੀ ਗਾਂਧੀ ਜੀ ਨੂੰ ਸ਼ਕ ਦੀ ਨਜ਼ਰ ਨਾਲ ਦੇਖਿਆ। ਪਰ ਉਹ ਆਪਣੇ ਰਾਹ ਉਤੇ ਡਟ ਕੇ ਅੱਗੇ ਵਧਦੇ ਰਹੇ। ਨਵੇਂ ਖ਼ਿਆਲਾਂ ਦੀ ਲਹਿਰ ਦੇਸ ਦੇ ਕੋਨੇ ਕੋਨੇ ਵਿਚ ਫੈਲ ਗਈ।

ਜਨਵਰੀ, 1934 ਵਿਚ ਬਿਹਾਰ ਵਿਚ ਭਿਆਨਕ ਭੂਚਾਲ ਆਇਆ। ਹਜ਼ਾਰਾਂ ਲੋਕ ਮਾਰੇ ਗਏ। ਸਹਾਇਤਾ ਤੇ ਮੁੜ-ਉਸਾਰੀ ਦੇ ਕੰਮਾਂ ਦੀ ਡਾਢੀ ਲੋੜ ਸੀ, ਖ਼ਾਸ ਕਰ ਕੇ ਪਿੰਡਾਂ ਵਿਚ। ਗਾਂਧੀ ਜੀ ਨੇ ਤਬਾਹੀ ਦੀ ਇਹ ਤਸਵੀਰ ਵੇਖੀ, ਤਾਂ ਮਹਿਸੂਸ ਕੀਤਾ ਕਿ ਸਮਾਜ ਨੂੰ ਤਬਦੀਲੀ ਕਰਨ ਲਈ ਪਿੰਡ ਨੂੰ ਕੇਂਦਰ ਬਣਾਉਣਾ ਚਾਹੀਦਾ ਹੈ।

ਅਕਤੂਬਰ ਵਿਚ, ਗਾਂਧੀ ਜੀ ਨੇ ਕਾਂਗਰਸ ਤੋਂ ਅਸਤੀਫ਼ਾ ਦੇ ਦਿਤਾ ਤੇ ਪੂਰੇ ਤਨ ਮਨ ਨਾਲ ਪਿੰਡ-ਸੁਧਾਰ ਦੇ ਕੰਮਾਂ ਵਿਚ ਜੁਟ ਗਏ। ਵਾਰਧਾ ਵਿਚ ਨਵਾਂ ਆਸ਼ਰਮ ਉਹਨਾਂ ਦਾ ਮੁਖ ਟਿਕਾਣਾ ਬਣ ਗਿਆ। ਵਿਨੋਬਾ ਭਾਵੇ, ਮਹਾਂਦੇਵ ਦੇਸਾਈ, ਮੀਰਾ ਬੇਨ ਤੇ ਕਸਤੂਰਬਾ ਨਾਲ ਮਿਲ ਕੇ ਗਾਂਧੀ ਜੀ ਨੇ ਪੇਂਡੂ ਉਦਯੋਗ ਸਥਾਪਤ ਕੀਤੇ, ਸੜਕਾਂ ਸਾਫ਼ ਕੀਤੀਆਂ ਅਤੇ ਕੂੜਾ-ਕਰਕਟ ਤੇ ਗੰਦ-ਮੰਦ ਦੱਬਣ ਲਈ ਟੋਏ ਪੁੱਟੇ।





ਗਾਂਧੀ ਜੀ ਦੀ ਪ੍ਰੇਰਨਾ ਤੇ, ਦਸੰਬਰ, 1936 ਵਿਚ, ਕਾਂਗਰਸ ਦਾ ਸਮਾਗਮ ਫ਼ੈਜ਼ਪੁਰ ਨਾਂ ਦੇ ਪਿੰਡ ਹੋਇਆ। ਜਵਾਹਰ ਲਾਲ ਨਹਿਰੂ ਕਾਂਗਰਸ ਦੇ ਪ੍ਰਧਾਨ ਬਣੇ। ਇਸ ਨਾਲ ਪਿੰਡਾਂ ਦੀ ਮੁੜ ਉਸਾਰੀ ਦੇ ਕੰਮ ਦਾ ਰਾਹ ਖੁਲ੍ਹ ਗਿਆ।

1937 ਦੀਆਂ ਚੋਣਾਂ ਵਿਚ, ਕਾਂਗਰਸ ਨੇ ਸ਼ਾਨਦਾਰ ਜਿੱਤਾਂ ਪਰਾਪਤ ਕੀਤੀਆਂ। ਸੱਤਾਂ ਪ੍ਰਾਂਤਾਂ ਵਿਚ ਇਸ ਨੂੰ ਬਹੁ-ਸੰਮਤੀ ਹਾਸਲ ਹੋਈ ਤੇ ਅੱਗੋਂ ਜਾ ਕੇ ਗਿਆਰਾਂ ਵਿਚੋਂ ਨੌਂ ਪ੍ਰਾਂਤਾਂ ਦਾ ਰਾਜ ਪ੍ਰਬੰਧ ਇਹਦੇ ਹੱਥ ਆ ਗਿਆ।

ਗਾਂਧੀ ਜੀ ਨੇ ਕਈ ਸੁਧਾਰਾਂ ਦੇ ਸੁਝਾਅ ਦਿਤੇ। ਉਹ ਸਿੱਖਿਆ ਪ੍ਰਾਪਤੀ ਦੇ ਅਮਲ ਵਿਚ ਹੱਥਾਂ ਦੇ ਕੰਮ ਨੂੰ ਬਹੁਤ ਮਹੱਤਤਾ ਦਿੰਦੇ ਸਨ। ਵਾਰਧਾ ਵਿਖੇ ਹੋਏ ਸਰਬ-ਹਿੰਦ ਵਿੱਦਿਆ

ਗਗੇਲਨ ਨੇ ਉਹਲਾਂ ਦੇ ਵਿਚਾਰ ਪਰਵਾਨ ਕੀਤੇ ।

ਗਾਂਧੀ ਜੀ ਦੀ ਸਿਹਤ ਮੁੜ ਡਿੱਗ ਪਈ ਤੇ ਉਹਨਾਂ ਨੂੰ ਬੰਬਈ ਰਹਿ ਕੇ ਆਰਾਮ ਕਰਨਾ ਪਿਆ । ਗਾਂਧੀ ਜੀ ਸਮੁੰਦਰ ਦੇ ਕੰਢੇ ਬੱਚਿਆਂ ਨਾਲ ਚਾਈਂ ਚਾਈਂ ਖੇਡਦੇ ।



ਅਰੋਗ ਹੋ ਕੇ ਉਹ ਸਰਹੱਦੀ ਸੂਬੇ ਦੇ ਦੌਰੇ ਤੇ ਗਏ, ਤੇ ਬੜੇ ਹੀ ਪ੍ਰਸੰਨ ਹੋਏ । ਸਰਹੱਦੀ ਗਾਂਧੀ ਗ਼ਫ਼ਾਰ ਖ਼ਾਂ ਦੀ ਅਗਵਾਈ ਵਿਚ ਕਬਾਇਲੀ ਲੋਕਾਂ ਨੇ ਪੂਰਨ ਅਹਿੰਸਾ ਨੂੰ ਅਪਣਾ



ਲਿਆ ਸੀ ਅਤੇ ਖ਼ੁਦਾਈ ਖ਼ਿਦਮਤਗਾਰਾਂ ਅਰਥਾਤ ਸੁਰਖ਼ਪੋਸ਼ਾਂ ਦੀ ਸ਼ਾਂਤੀ ਸੈਨਾ ਸਾਜ ਲਈ ਸੀ ।

ਕਾਂਗਰਸ ਗਾਂਧੀ ਜੀ ਤੋਂ ਸਲਾਹ ਮਸ਼ਵਰਾ ਲੈਂਦੀ ਰਹੀ, ਪਰ ਇਸ ਦੀ ਲੀਡਰਸ਼ਿਪ ਵਿਚ ਤਬਦੀਲੀਆਂ ਹੋਈਆਂ । ਦੂਜੀਆਂ ਘਟਨਾਵਾਂ ਨੇ ਗਾਂਧੀ ਜੀ ਦਾ ਧਿਆਨ ਖਿਚਿਆ । ਦੇਸੀ ਰਿਆਸਤਾਂ ਦੇ ਲੋਕ ਆਜ਼ਾਦੀ ਲਈ ਘੁਲ ਰਹੇ ਸਨ । ਰਾਜਕੋਟ ਵਿਚ ਇਸ ਲਹਿਰ ਨੇ ਜ਼ੋਰ ਫੜਿਆ । ਬਾਕੀ ਰਾਜੇ ਇਥੋਂ ਦੇ ਠਾਕਰ ਦੀ ਪਿੱਠ ਉਤੇ ਸਨ । ਠਾਕਰ ਨੇ ਸਰਦਾਰ ਪਟੇਲ ਨਾਲ ਕੀਤੇ ਸਮਝੌਤੇ ਉਤੇ ਅਮਲ ਨਹੀਂ ਸੀ ਕੀਤਾ । ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਦਬਾ ਦਿਤੀ ਗਈ । "ਬਾਹਰਲਿਆਂ" ਨੂੰ ਰਿਆਸਤ ਵਿਚ ਦਾਖ਼ਲ ਹੋਣ ਦੀ ਆਗਿਆ ਨਾ ਦਿਤੀ ਜਾਂਦੀ ।

ਗਾਂਧੀ ਜੀ ਦੀ ਸਿਹਤ ਠੀਕ ਨਹੀਂ ਸੀ । ਕਸਤੂਰਬਾ ਨੇ, ਜੋ ਰਾਜਕੋਟ ਦੀ ਰਹਿਣ ਵਾਲੀ ਸੀ, ਲਹਿਰ ਵਿਚ ਸ਼ਾਮਲ ਹੋਣ ਲਈ ਹਠ ਕੀਤਾ । ਉਹਨਾਂ ਨੂੰ ਰੋਕਣ ਦੇ ਯਤਨ ਅਸਫਲ ਰਹੇ । 3 ਫ਼ਰਵਰੀ, 1939, ਨੂੰ ਸ਼ਹਿਰ ਵਿਚ

ਦਾਖ਼ਲ ਹੁੰਦਿਆਂ ਹੀ ਉਹਨਾਂ ਨੂੰ ਫੜ ਲਿਆ ਗਿਆ। ਇਸ ਦਾ ਸਿੱਟਾ ਕਈ ਟੱਕਰਾਂ ਤੇ ਝੜਪਾਂ ਵਿਚ ਨਿਕਲਿਆ ਤੇ ਹੋਰ ਬਹੁਤ ਸਾਰੇ ਲੋਕ ਗ੍ਰਿਫ਼ਤਾਰ ਕਰ ਲਏ ਗਏ। ਗਾਂਧੀ ਜੀ ਨੇ ਆਪਣੀ ਮੰਦੀ ਸਿਹਤ ਬਾਰੇ ਕਿਸੇ ਨੂੰ ਕੁਝ ਨਾ ਦਸਿਆ ਤੇ ਰਾਜਕੋਟ ਚਲੇ ਗਏ। ਉਹਨਾਂ ਨੇ ਸਮਝੌਤਾ ਕਰਵਾਉਣ ਦਾ ਯਤਨ ਕੀਤਾ, ਪਰ ਠਾਕਰ ਆਪਣੀ ਗੱਲ ਤੇ ਅੜਿਆ ਰਿਹਾ। 3 ਮਾਰਚ ਨੂੰ ਗਾਂਧੀ ਜੀ ਨੇ ਮਰਨ ਵਰਤ ਰਖਣ ਦਾ ਫ਼ੈਸਲਾ ਕੀਤਾ। ਉਹਨਾਂ ਦੇ ਮਿੱਤਰਾਂ, ਸਾਥੀਆਂ ਤੇ ਪ੍ਰੇਮੀਆਂ ਨੂੰ ਬੜੀ ਚਿੰਤਾ ਹੋਈ।

5 ਮਾਰਚ ਨੂੰ, ਕਸਤੂਰਬਾ ਨੂੰ ਗਾਂਧੀ ਜੀ ਕੋਲ ਲਿਆਂਦਾ ਗਿਆ। ਉਹਨਾਂ ਨੇ ਪੁੱਛਿਆ ਕਿ ਕੀ ਕਸਤੂਰਬਾ ਨਾਲ ਫੜੀਆਂ ਗਈਆਂ ਦੂਜੀਆਂ ਇਸਤ੍ਰੀਆਂ ਵੀ ਛੱਡ ਦਿਤੀਆਂ ਗਈਆਂ ਹਨ। ਉਹਨਾਂ ਨੂੰ ਰਿਹਾ ਨਹੀਂ ਸੀ ਕੀਤਾ ਗਿਆ, ਇਸ ਲਈ ਗਾਂਧੀ ਜੀ ਨੇ ਕਸਤੂਰਬਾ ਨੂੰ ਵੀ ਵਾਪਸ ਜੇਲ ਭੇਜ ਦਿਤਾ ਤੇ ਕੋਈ ਵਿਸ਼ੇਸ਼ ਵਰਤਾਉ ਪਰਵਾਨ ਨਾ ਕਰਨ ਲਈ ਕਿਹਾ।

ਗਾਂਧੀ ਜੀ ਦੀ ਹਾਲਤ ਵਿਗੜ ਗਈ, ਹੁਣ ਤਾਂ ਉਹ ਪਾਣੀ ਦਾ ਘੁੱਟ ਵੀ ਨਹੀਂ ਸਨ ਲੰਘਾ ਸਕਦੇ। ਅੰਤ ਨੇੜੇ ਆਉਂਦ ਦਿਸਦਾ ਸੀ। ਵਾਇਸਰਾਏ ਨੇ ਹਿੰਦ ਦੇ ਚੀਫ਼ ਜਸਟਿਸ, ਸਰ ਮੌਰਿਸ ਗਵੇਅਰ, ਨੂੰ ਸਾਲਸੀ





ਲਈ ਕਿਹਾ । ਠਾਕਰ ਮੰਨ ਗਿਆ ਤੇ ਗਾਂਧੀ ਜੀ ਨੇ ਵਰਤ ਤੋੜ ਦਿਤਾ ।

ਸਰ ਮੋਰਿਸ ਨੇ ਫ਼ੈਸਲਾ ਸੁਣਾਇਆ ਕਿ ਠਾਕਰ ਨੇ ਸਰਦਾਰ ਪਟੇਲ ਨਾਲ ਕੀਤੇ ਸਮਝੌਤੇ ਉਤੇ ਅਮਲ ਨਹੀਂ ਕੀਤਾ । ਹੁਣ ਇਕ ਨਵੇਂ ਸਮਝੌਤੇ ਉਤੇ ਦਸਖ਼ਤ ਹੋਏ ।

ਠਾਕਰ ਨਵੇਂ ਸਮਝੌਤੇ ਦੀਆਂ ਸ਼ਰਤਾਂ ਤੇ ਵੀ ਕਾਇਮ ਨਾ ਰਿਹਾ । ਉਹਨੇ ਤਾਂ ਸਗੋਂ ਗਾਂਧੀ ਜੀ ਵਿਰੁਧ ਭੜਕਾਹਟ ਤੋਂ ਵੀ ਕੰਮ ਲਿਆ ।

ਇਕ ਪ੍ਰਾਥਨਾ-ਸਭਾ ਸਮੇਂ ਕਈ ਸੌ ਲੋਕਾਂ ਨੇ ਕਾਲੀਆਂ ਝੰਡੀਆਂ ਵਿਖਾਈਆਂ ਤੇ ਸਭਾ ਭੰਗ ਕਰਨ ਦਾ ਯਤਨ ਕੀਤਾ । ਉਹਨਾਂ ਨੇ ਗਾਂਧੀ ਜੀ ਨੂੰ ਘੇਰ ਲਿਆ । ਗਾਂਧੀ ਜੀ ਦੇ ਮਿੱਤਰਾਂ ਨੇ ਉਹਨਾਂ ਨੂੰ ਆਪਣੇ ਵਿਚਕਾਰ ਲੈ ਕੇ ਬਚਾਉਣਾ ਚਾਹਿਆ, ਪਰ ਉਹ ਨਾ ਮੰਨੇ ਤੇ ਦ੍ਰਿੜ੍ਹਤਾ ਨਾਲ ਬੋਲੇ : "ਮੈਂ ਜਾਂ ਤਾਂ ਇਥੇ ਬੈਠਾ ਰਹਾਂਗਾ ਜਾਂ ਇਕੱਲਾ ਹੀ ਉਹਨਾਂ ਕੋਲ ਜਾਵਾਂਗਾ ।"

ਗਾਂਧੀ ਜੀ ਤੁਰਨ ਲਈ ਖੜੇ ਹੋਏ ਤਾਂ ਉਹਨਾਂ ਦੀ ਪਿੱਠ ਵਿਚ ਸਖ਼ਤ ਪੀੜ ਹੋਈ । ਉਹਨਾਂ ਅੱਖਾਂ ਮੀਟ ਲਈਆਂ ਤੇ ਪ੍ਰਾਰਥਨਾ ਕੀਤੀ । ਉਹਨਾਂ ਦੀ ਸ਼ਕਤੀ ਮੁੜ ਆਈ ਤੇ ਉਹਨਾਂ ਅੱਖਾਂ ਖੋਲ੍ਹੀਆਂ । ਉਹਨਾਂ ਕਿਹਾ ਕਿ ਉਹਨਾਂ ਨੂੰ ਮੁਜ਼ਾਹਰਾ ਕਰਨ ਵਾਲਿਆਂ ਦੇ ਰਹਿਮ ਤੇ ਛਡ ਦਿਤਾ ਜਾਵੇ ।

ਹੁਣ ਗਾਂਧੀ ਜੀ ਅੱਗੇ ਵਧੇ ਤੇ ਟੋਲੇ ਦੇ ਆਗੂ ਨੂੰ ਬੁਲਾਇਆ ਤੇ ਕਿਹਾ,

"ਮੈਂ ਆਪਣੇ ਆਪ ਨੂੰ ਤੇਰੇ ਹਵਾਲੇ ਕਰਦਾ ਹਾਂ।" ਹਿੰਸਾ ਦੀ ਭਾਵਨਾ ਬਰਫ਼ ਵਾਂਗ ਪੰਘਰ ਗਈ ਤੇ ਆਗੂ ਨੇ ਘਰ ਤਕ ਪੁਚਾਉਣ ਲਈ ਆਪਣੀ ਸੇਵਾ ਗਾਂਧੀ ਜੀ ਨੂੰ ਪੇਸ਼ ਕੀਤੀ। ਉਸ ਸ਼ਾਮ, ਗਾਂਧੀ ਜੀ ਉਸ ਦੇ ਮੋਢੇ ਉਤੇ ਹੱਥ ਰਖੀਂ ਘਰ ਮੁੜੇ, ਜਿਹੜਾ ਉਹਨਾਂ ਨੂੰ ਮਾਰਨ ਆਇਆ ਸੀ।

ਸਤੰਬਰ, 1939 ਵਿਚ, ਦੂਜੀ ਸੰਸਾਰ ਜੰਗ ਛਿੜ ਪਈ। ਕੌਮ ਦੇ ਆਗੂਆਂ ਨਾਲ ਸਲਾਹ ਮਸ਼ਵਰਾ ਕੀਤੇ ਬਿਨਾਂ, ਵਾਇਸਰਾਇ ਨੇ ਹਿੰਦੁਸਤਾਨ ਨੂੰ ਜੰਗ ਵਿਚ ਸ਼ਾਮਲ ਕਰ ਦਿਤਾ ਸੀ। ਕਾਂਗਰਸ ਨੇ ਮੰਨਿਆਂ ਕਿ ਜਰਮਨੀ ਦੀ ਨਿਖੇਧੀ ਕਰਨੀ ਚਾਹੀਦੀ ਹੈ, ਪਰ ਇਹ ਜ਼ਰੂਰੀ ਸੀ ਕਿ ਇਸ ਬਾਰੇ ਫ਼ੈਸਲਾ ਹਿੰਦੁਸਤਾਨੀ ਲੋਕ ਲੈਂਦੇ।

ਇਹ ਗੱਲ ਸਪੱਸ਼ਟ ਕਰ ਦਿਤੀ ਗਈ ਕਿ ਸਿਰਫ਼ ਆਜ਼ਾਦ ਹਿੰਦੁਸਤਾਨ ਹੀ ਖ਼ੁਦ ਆਪਣੀ ਹੋਣੀ ਦਾ ਫ਼ੈਸਲਾ ਕਰ ਸਕਦਾ ਹੈ। ਜੇ ਬਰਤਾਨੀਆ ਨੂੰ





ਮਦਦ ਦੀ ਲੋੜ ਹੈ ਤਾਂ ਉਹ ਹਿੰਦ ਨੂੰ ਪੂਰਨ ਆਜ਼ਾਦੀ ਦੇਣ ਦਾ ਵਚਨ ਦੇਵੇ। ਵਾਇਸਰਾਏ ਨੇ ਅਗਸਤ, 1940 ਵਿਚ ਵਾਅਦਾ ਕੀਤਾ ਕਿ ਹਿੰਦੁਸਤਾਨੀਆਂ ਨੂੰ ਨਵਾਂ ਸੰਵਿਧਾਨ ਤਿਆਰ ਕਰਨ ਦਾ ਹੱਕ ਦਿਤਾ ਜਾਵੇਗਾ, ਪਰ ਇਹ ਸ਼ਰਤ ਲਾ ਦਿਤੀ ਕਿ ਇਸ ਸੰਵਿਧਾਨ ਲਈ ਰਾਜਿਆਂ ਤੇ ਮੁਸਲਮਾਨਾਂ ਦੀ ਪਰਵਾਨਗੀ ਜ਼ਰੂਰੀ ਹੋਵੇਗੀ। ਕਾਂਗਰਸ ਨੇ ਇਹ ਪੇਸ਼ਕਸ਼ ਠੁਕਰਾ ਦਿਤੀ।

ਅਕਤੂਬਰ ਵਿਚ ਗਾਂਧੀ ਜੀ ਨੇ ਸਤਿਆਗ੍ਰਹਿ ਸ਼ੁਰੂ ਕੀਤਾ। ਆਗੂਆਂ ਨੂੰ ਫੜ ਲਿਆ ਗਿਆ। ਅਨੇਕਾਂ ਲੋਕ ਲਹਿਰ ਵਿਚ ਸ਼ਾਮਲ ਹੋਏ। ਗਾਂਧੀ ਜੀ ਦਾ ਲਾਇਆ ਇਹ ਨਾਅਰਾ ਦੇਸ ਦੇ ਕੋਨੇ ਕੋਨੇ ਗੂੰਜ ਉਠਿਆ : "ਜਵਾਨਾਂ ਜਾਂ ਪੈਸੇ ਨਾਲ ਜੰਗ ਵਿਚ ਅੰਗਰੇਜ਼ਾਂ ਦੀ ਮਦਦ ਕਰਨਾ ਗ਼ਲਤ ਹੈ। ਇਕੋ ਇਕ ਠੀਕ ਗੱਲ ਇਹ ਹੈ ਕਿ ਅਹਿੰਸਾ-ਭਰੇ ਯਤਨਾਂ ਨਾਲ ਜੰਗ ਦਾ ਮੁਕਾਬਲਾ ਕੀਤਾ ਜਾਵੇ।"

ਕੁਝ ਇਕ ਮਹੀਨਿਆਂ ਵਿਚ ਹੀ ਵੀਹ ਹਜ਼ਾਰ ਲੋਕਾਂ ਨੂੰ ਸਜ਼ਾਵਾਂ ਹੋਈਆਂ, ਇਕ ਸਮੇਂ ਤਾਂ ਚੌਦਾਂ ਹਜ਼ਾਰ ਲੋਕ ਜੇਲਾਂ ਵਿਚ ਸਨ।

ਜਾਪਾਨੀ ਖ਼ਤਰੇ ਨੇ ਗੰਭੀਰ ਰੂਪ ਧਾਰਿਆ ਤਾਂ ਬਰਤਾਨੀਆ ਨੇ ਕਿਸੇ ਸਮਝੌਤੇ ਤੇ ਅਪੜਨਾ ਚਾਹਿਆ। ਮਾਰਚ 1942 ਵਿਚ ਬਰਤਾਨੀਆਂ ਦੇ ਕੈਬਨਿਟ ਮੰਤਰੀ, ਸਰ ਸਟੈਫ਼ਰਡ ਕ੍ਰਿਪਸ, ਨੂੰ ਹਿੰਦ ਭੇਜਿਆ ਗਿਆ। ਉਹਨੇ

ਹਿੰਦੁਸਤਾਨੀ ਆਗੂਆਂ ਅਤੇ ਨਵੀਂ ਪੇਸ਼ਕਸ਼ ਰਖੀ।

ਗਾਂਧੀ ਜੀ ਨੇ ਕਿਹਾ, "ਉਹ ਬਰਤਾਨਵੀਂ ਸਰਕਾਰ ਦੀ ਜੋ ਪੇਸ਼ਕਸ਼ ਲਿਆਇਆ ਹੈ ਉਸ ਦੀਆਂ ਸ਼ਰਤਾਂ ਬਾਰੇ ਮੈਂ ਅਵਾਈਆਂ ਸੁਣ ਰਖੀਆਂ ਸਨ, ਪਰ ਮੈਂ ਇਹ ਪੇਸ਼ਕਸ਼ ਵੇਖੀ ਨਹੀਂ ਸੀ। ਉਸ ਨੇ ਇਹ ਮੇਰੇ ਸਾਹਮਣੇ ਰਖੀ ਤੇ ਸੰਖੇਪ ਜਿਹੇ ਅਧਿਅਨ ਮਗਰੋਂ ਮੈਂ ਉਸ ਨੂੰ ਕਿਹਾ – 'ਤੁਸੀਂ ਜੇ ਇਹੋ ਪੇਸ਼ਕਸ਼ ਕਰਨੀ ਸੀ ਤਾਂ ਕਾਹਦੇ ਲਈ ਆਏ ? ਮੈਂ ਤੁਹਾਨੂੰ ਦੇਸ ਵਾਪਸੀ ਲਈ ਪਹਿਲਾ ਹਵਾਈ ਜਹਾਜ਼ ਫੜਨ ਦੀ ਸਲਾਹ ਦੇਵਾਂਗਾ।' ਕ੍ਰਿਪਸ ਨੇ ਉੱਤਰ ਦਿਤਾ – 'ਮੈਂ ਇਹਦੇ ਬਾਰੇ ਸੋਚਾਂਗਾ'।"

ਦੂਜੇ ਆਗੂਆਂ ਨੂੰ ਵੀ ਨਿਰਾਸਤਾ ਹੋਈ। ਇਸ ਨਵੀਂ ਯੋਜਨਾ ਅਨੁਸਾਰ ਕਿਸੇ ਵੀ ਹਿੰਦੁਸਤਾਨੀ ਰਿਆਸਤ ਜਾਂ ਪ੍ਰਾਂਤ ਨੂੰ ਨਵਾਂ ਸੰਵਿਧਾਨ ਰੱਦ ਕਰਨ ਦਾ ਅਧਿਕਾਰ ਸੀ। ਇਹਦੇ ਅਰਥ ਹਿੰਦੁਸਤਾਨ ਨੂੰ ਸਦੀਵੀ ਤੌਰ ਤੇ ਵੰਡਣ ਦੇ ਸਨ। ਇਹ ਯੋਜਨਾ ਹਿੰਦੁਸਤਾਨੀਆਂ ਨੂੰ ਹਕੂਮਤ ਦਾ ਪੂਰਾ ਅਖ਼ਤਿਆਰ ਵੀ ਨਹੀਂ ਸੀ ਸੌਂਪਦੀ।

ਇਸ ਸਮੇਂ ਗਾਂਧੀ ਜੀ ਨੇ 'ਹਿੰਦ ਛੱਡ ਜਾਵੋ' ਮਤੇ ਬਾਰੇ ਸੋਚਿਆ। ਅਗੋਂ ਜਾ ਕੇ ਗਾਂਧੀ ਜੀ ਨੇ ਦਸਿਆ : "ਕ੍ਰਿਪਸ ਦੀ ਅਸਫਲਤਾ ਨੇ ਇਸ ਵਿਚਾਰ ਨੂੰ ਜਨਮ ਦਿਤਾ। ਉਹਦੇ ਜਾਂਦਿਆਂ ਹੀ ਇਸ ਵਿਚਾਰ ਨੇ ਮੈਨੂੰ ਪਕੜ ਲਿਆ......ਮੇਰਾ ਪਹਿਲਾ ਫ਼ੈਸਲਾ ਇਹ ਸੀ: 'ਸਾਨੂੰ ਕ੍ਰਿਪਸ ਦੀ ਅਸਫਲਤਾ ਦਾ ਉੱਤਰ ਦੇਣ ਦੀ ਲੋੜ ਹੈ'।"



14 ਜੁਲਾਈ, 1942 ਨੂੰ ਕਾਂਗਰਸ ਕਾਰਜ-ਕਾਰਣੀ ਨੇ ਵਾਰਧਾ ਵਿਚ ਜੁੜ ਕੇ 'ਹਿੰਦ ਛੱਡ ਜਾਵੋ' ਦਾ ਮਤਾ ਪਾਸ ਕੀਤਾ। ਇਸ ਦਾ ਖਰੜਾ ਗਾਂਧੀ ਜੀ ਨੇ ਆਪ ਤਿਆਰ ਕੀਤਾ ਸੀ।

ਇਸ ਮਤੇ ਰਾਹੀਂ ਮੰਗ ਕੀਤੀ ਗਈ ਕਿ ਹਿੰਦ ਵਿਚ ਅੰਗਰੇਜ਼ੀ ਰਾਜ ਦਾ ਤੁਰਤ ਭੋਗ ਪਾ ਦਿਤਾ ਜਾਵੇ। ਜੇ ਅਜਿਹਾ ਨਾ

ਕੀਤਾ ਗਿਆ ਤਾਂ ਕਾਂਗਰਸ 1920 ਤੋਂ ਲੈ ਕੇ ਹੁਣ ਤਕ ਇਕੱਠੀ ਕੀਤੀ ਗਈ ਪੂਰੀ ਅਹਿੰਸਾਤਮਕ ਸ਼ਕਤੀ ਦੀ ਵਰਤੋਂ ਕਰੇਗੀ, ਤਾਂ ਜੋ ਉਹ ਆਪਾ-ਨਿਰਣੇ ਦੇ ਆਪਣੇ ਹੱਕ ਦੀ ਮੰਗ ਕਰ ਸਕੇ।

8 ਅਗਸਤ ਨੂੰ ਬੰਬਈ ਦੇ ਗਵਾਲੀਆ ਟੈਂਕ ਮੈਦਾਨ ਵਿਚ ਕੁੱਲ-ਹਿੰਦ ਕਾਂਗਰਸ ਕਮੇਟੀ ਦਾ ਸਮਾਗਮ ਹੋਇਆ, ਜਿਸ ਨੇ 'ਹਿੰਦ ਛੱਡ ਜਾਵੋ' ਮਤੇ ਦੀ ਪੂਰੀ ਪੂਰੀ ਹਿਮਾਇਤ ਕੀਤੀ। ਇਸ ਨੇ ਅਤਿ ਵਿਸ਼ਾਲ ਪੈਮਾਨੇ ਉਤੇ ਅਹਿੰਸਕ ਲੀਹਾਂ ਤੇ ਜਨਤਕ ਘੋਲ ਸ਼ੁਰੂ ਕਰਨ ਦਾ ਸੱਦਾ ਦਿਤਾ। ਇਹ ਘੋਲ ਗਾਂਧੀ ਜੀ ਦੀ ਅਗਵਾਈ ਵਿਚ ਘੁਲਿਆ ਜਾਣਾ ਸੀ।

ਗਾਂਧੀ ਜੀ ਨੇ ਇਕੱਤਰਤਾ ਨੂੰ ਦਸਿਆ: "ਮੈਂ ਤੁਹਾਡੇ ਕਮਾਂਡਰ ਵਜੋਂ



ਨਹੀਂ, ਤੁਹਾਡੇ ਕੰਟਰੋਲਰ ਵਜੋਂ ਨਹੀਂ, ਸਗੋਂ ਤੁਹਾਡੇ ਸਭਨਾਂ ਦੇ ਨਿਰਮਾਣ ਸੇਵਕ ਵਜੋਂ ਇਸ ਘੋਲ ਵਿਚ ਤੁਹਾਡੀ ਅਗਵਾਈ ਕਰਨ ਦਾ ਬੀੜਾ ਚੁਕਦਾ ਹਾਂ, ਤੇ ਜਿਹੜਾ ਸਭ ਤੋਂ ਚੰਗੀ ਸੇਵਾ ਕਰੇਗਾ ਉਹੋ ਮੁਖੀ ਬਣੇਗਾ।''

ਹਿੰਦੁਸਤਾਨ ਦੇ ਇਤਿਹਾਸ ਵਿਚ ਇਹ ਇਕ ਮਹਾਨ ਛਿਣ ਸੀ, ਇਕ ਮੋੜ ਸੀ। ਪਾਰਟੀ ਦੇ ਸਭ ਆਗੂ ਉੱਘੇ ਗਵਾਲੀਆ ਟੈਂਕ ਮੈਦਾਨ ਵਿਚ ਜੁੜੇ ਹੋਏ ਸਨ। ਉਹਨਾਂ ਵਿਚੋਂ ਕੁਝ ਸਨ ਜਿਨ੍ਹਾਂ ਪਹਿਲਾਂ ਅਸਤੀਫ਼ੇ ਦਿਤੇ ਹੋਏ ਸਨ, ਪਰ ਅਜ ਪੂਰੀ ਦੀ ਪੂਰੀ ਕਾਂਗਰਸ ਨੇ ਹੀ ਜੂਝਣ ਤੇ ਆਜ਼ਾਦੀ ਜਿੱਤਣ ਲਈ ਕਮਰਾਂ ਕੱਸ ਲਈਆਂ।





ਪੰਡਾਲ ਦੇ ਬਾਹਰ ਲੋਕਾਂ ਦੀਆਂ ਭੀੜਾਂ ਜੁੜੀਆਂ ਹੋਈਆਂ ਸਨ। ਹਰ ਥਾਂ ਬੜਾ ਖਿਚਾਉ ਸੀ; ਪਰ ਕੌਮ ਦੇ ਦਿਲ ਵਿਚ ਵਡੀਆਂ ਆਸਾਂ ਧੜਕ ਰਹੀਆਂ ਸਨ।

ਲੋਕਾਂ ਦੀ ਭੀੜ ਨੇ ਆਗੂਆਂ ਦੀ ਜੈ ਦੇ ਨਾਹਰੇ ਲਾਏ। ਜਨਤਾ ਆਗੂਆਂ ਦੇ ਹੁਕਮ ਤੇ ਫੁੱਲ ਚੜ੍ਹਾਉਣ ਲਈ ਤਿਆਰ ਸੀ। ਪਰ ਗਾਂਧੀ ਜੀ ਨੇ ਅਜੇ ਲਹਿਰ ਸ਼ੁਰੂ ਕਰਨ ਦਾ ਸੱਦਾ ਨਹੀਂ ਸੀ ਦਿਤਾ। ਲੋਕ ਸ਼ਾਂਤ ਸਨ, ਪਰ ਅੰਗਰੇਜ਼ ਸਰਕ ਾਰ ਨੇ ਬਿਨਾਂ ਅਗੋਂ ਕਿਸੇ ਭੜਕਾਹਟ ਦੇ, ਭੀੜ ਨੂੰ ਖਿੰਡਾਉਣ ਤੇ ਲੋਕਾਂ ਨੂੰ ਭੈ-ਭੀਤ ਕਰਨ ਲਈ ਅੱਥਰੂ-ਗੈਸ ਦੇ ਗੋਲੇ ਸੁੱਟੇ।

ਅਗਲੇ ਦਿਨ ਸਵੇਰ-ਸਾਰ, ਸਰਕਾਰ ਨੇ ਗਾਂਧੀ ਜੀ ਅਤੇ ਕਾਂਗਰਸ ਦੇ ਦੂਜੇ ਉੱਘੇ ਆਗੂਆਂ ਨੂੰ ਫੜ ਲਿਆ। ਗਾਂਧੀ ਜੀ ਨੂੰ ਪੂਨਾ ਵਿਖੇ ਆਗ਼ਾ ਖਾਂ ਮਹੱਲ ਵਿਚ ਬੰਦੀ ਬਣਾ ਕੇ ਲਿਜਾਇਆ ਗਿਆ। ਕਸਤੂਰਬਾ ਵੀ ਉਹਨਾਂ ਦੇ ਨਾਲ ਸਨ। ਇਥੇ ਉਹ ਦੋ ਸਾਲ ਰਹੇ।

ਗਾਂਧੀ ਜੀ ਦੀ ਗ੍ਰਿਫ਼ਤਾਰੀ ਦੀ ਖ਼ਬਰ ਨੇ ਦੇਸ ਦੇ ਕੋਨੇ ਕੋਨੇ ਵਿਚ ਬਗ਼ਾਵਤ ਦੀ ਅੱਗ ਭੜਕਾ ਦਿਤੀ। ਦਹਿਸ਼ਤ ਪਸੰਦ ਤੇ ਦੂਜੇ ਲੋਕ ਵੀ ਜਿਨ੍ਹਾਂ ਦਾ ਕਾਂਗਰਸ ਨਾਲ ਕੋਈ ਸੰਬੰਧ ਨਹੀਂ ਸੀ, ਇਸ ਲਹਿਰ ਵਿਚ ਸ਼ਾਮਲ ਹੋ ਗਏ। ਸਰਕਾਰ ਨੇ ਵਹਿਸ਼ੀਆਨਾ ਹਿੰਸਾ ਤੋਂ ਕੰਮ ਲਿਆ। ਨਿਹੱਥੇ ਲੋਕਾਂ ਨੂੰ



ਬੇਰਹਿਮੀ ਨਾਲ ਕੁੱਟਿਆ ਗਿਆ ; ਰੱਜ ਕੇ ਗੋਲੀ ਚਲਾਈ ਗਈ ।

ਸਰਕਾਰ ਨੇ ਆਗੂਆਂ ਦੀ ਗ੍ਰਿਫ਼ਤਾਰੀ ਮਗਰੋਂ ਹੋਈ ਸਾਰੀ ਗੜਬੜ ਦਾ ਦੋਸ਼ ਗਾਂਧੀ ਜੀ ਅਤੇ ਕਾਂਗਰਸ ਦੇ ਸਿਰ ਥੱਪਿਆ। ਗਾਂਧੀ ਜੀ ਨੇ ਇਸ ਕੁਸੱਤ ਬਾਰੇ ਵਾਇਸਰਾਏ ਨੂੰ ਲਿਖਿਆ ਤੇ ਰਿਹਾਈ ਦੀ ਮੰਗ ਕੀਤੀ ਤਾਂ ਜੋ ਉਹ ਦੇਸ ਵਿਚ ਸ਼ਾਂਤੀ ਵਰਤਾ ਸਕਣ। ਵਾਇਸਰਾਏ ਨੇ ਕੋਈ ਉੱਤਰ ਨਾ ਦਿਤਾ।



ਗਾਂਧੀ ਜੀ ਨੇ ਦਸੰਬਰ ਵਿਚ ਮੁੜ ਚਿੱਠੀ ਰਾਹੀਂ ਮੰਗ ਕੀਤੀ ਕਿ ਉਹਨਾਂ ਨੂੰ ਲੋਕਾਂ ਸਾਹਮਣੇ ਸੱਚ ਰਖਣ ਦੀ ਆਗਿਆ ਦਿਤੀ ਜਾਵੇ, ਨਹੀਂ ਤਾਂ ਉਹਨਾਂ ਨੂੰ ਸਤਿਆਗ੍ਰਹਿ ਦਾ ਢੰਗ ਵਰਤਣ ਲਈ ਮਜਬੂਰ ਹੋਣਾ ਪਵੇਗਾ ।



ਗਾਂਧੀ ਜੀ ਨੇ ਲਿਖਿਆ : "ਮੇਰੀ ਇੱਛਾ ਵਰਤ ਰਖ ਕੇ ਮਰਨ ਦੀ ਨਹੀਂ, ਸਗੋਂ ਜੇ ਰੱਬ ਚਾਹਿਆ, ਮਰਨ-ਵਰਤ ਦੀ ਕਰੜੀ ਪ੍ਰੀਖਿਆ ਵਿਚੋਂ ਲੰਘਦਿਆਂ ਜ਼ੀਊਂਦਾ ਰਹਿਣ ਦੀ ਹੈ।"



18 ਫ਼ਰਵਰੀ, 1943 ਨੂੰ, ਨਾਸ਼ਤੇ ਮਗਰੋਂ, ਉਹਨਾਂ 21 ਦਿਨਾਂ ਦਾ ਵਰਤ ਸ਼ੁਰੂ ਕੀਤਾ। ਸਤਵੇਂ ਦਿਨ ਉਹਨਾਂ ਦੀ ਸਿਹਤ ਬਾਰੇ ਚਿੰਤਾ ਲਗ ਗਈ। ਉਹਨਾਂ ਨੂੰ ਠੀਕ ਤਰ੍ਹਾਂ ਨੀਂਦ ਨਹੀਂ ਸੀ ਆਉਂਦੀ ਤੇ ਉਹ ਬਹੁਤ ਹੀ ਕਮਜ਼ੋਰ ਹੋ ਗਏ। ਹੋਰ ਦੋ ਦਿਨ ਬੀਤਣ ਤੇ ਡਾਕਟਰਾਂ ਨੂੰ ਉਹਨਾਂ ਦਾ ਜੀਵਨ ਖ਼ਤਰੇ ਵਿਚ ਪਿਆ ਦਿਸਿਆ।

ਦੇਸ ਭਰ ਵਿਚ ਰੋਸ-ਮੁਜ਼ਾਹਰੇ ਤੇ ਜਲਸੇ ਹੋਏ, ਜਲੂਸ ਨਿਕਲੇ ਤੇ ਪ੍ਰਾਰਥਨਾਵਾਂ ਹੋਈਆਂ।

ਗਾਂਧੀ ਜੀ ਨਾਲ ਹਕੂਮਤ ਦੇ ਵਰਤਾਉ ਵਿਰੁੱਧ ਕਈ ਅੰਗਰੇਜ਼ਾਂ ਨੇ ਵੀ, ਜਿਨ੍ਹਾਂ ਵਿਚ ਉੱਘੇ ਲੋਕ ਸ਼ਾਮਲ ਸਨ, ਰੋਸ ਪ੍ਰਗਟਾਇਆ। ਬਰਨਾਰਡ ਸ਼ਾਅ ਨੇ ਬਾਦਸ਼ਾਹ ਦੀ ਕੈਬਨਿਟ ਦੇ "ਮਾਨਸਕ ਨੁਕਸ" ਦੀ ਨਿਖੇਧੀ ਕੀਤੀ। ਪਰ, ਚਰਚਲ ਮੁਜ਼ਾਹਿਰਾ ਕਰਨ ਵਾਲਿਆਂ ਵਿਰੁੱਧ "ਪੁਲਸ ਦੀ ਕਾਰਵਾਈ" ਦੀ ਹਿਮਾਇਤ ਕਰਦਾ ਰਿਹਾ।

ਸਰਕਾਰੀ ਰਿਕਾਰਡਾਂ ਅਨੁਸਾਰ, ਪੁਲਿਸ ਨੇ 470 ਵਾਰ ਗੋਲੀ ਚਲਾਈ, ਤੇ ਫ਼ੌਜ ਨੇ 68 ਵਾਰ। ਦਸੰਬਰ 1942 ਤਕ 60,000 ਤੋਂ ਉੱਪਰ ਹਿੰਦੁਸਤਾਨੀ ਫੜੇ ਗਏ, ਤੇ ਫ਼ਰਵਰੀ ਦੇ ਮਹੀਨੇ ਅਜੇ ਵੀ 39,000 ਲੋਕ ਜੇਲਾਂ ਵਿਚ ਸਨ। ਇਸੇ ਲਈ ਗਾਂਧੀ ਜੀ ਨੇ ਹਕੂਮਤ ਦੀ ਕਾਰਵਾਈ ਨੂੰ "ਸ਼ੇਰ ਦੀ ਹਿੰਸਾ" ਕਿਹਾ ਸੀ।

ਗਾਂਧੀ ਜੀ ਬਚ ਗਏ। ਸਭ ਨੇ ਸੁਖ ਦਾ ਸਾਹ ਲਿਆ। 3 ਮਾਰਚ ਨੂੰ ਕਸਤੂਰਬਾ ਨੇ ਸੰਤਰੇ ਦੇ ਰਸ ਦਾ ਗਲਾਸ ਪੇਸ਼ ਕੀਤਾ ਜਿਸ ਨਾਲ ਗਾਂਧੀ ਜੀ ਨੇ ਵਰਤ ਤੋੜਿਆ।



1943 ਦੇ ਦੂਜੇ ਅੱਧ ਵਿਚ ਬੰਗਾਲ ਵਿਚ ਭਿਆਨਕ ਕਾਲ ਪਿਆ। ਘਟੋ ਘਟ 15 ਲੱਖ ਲੋਕ ਇਸ ਦਾ ਸ਼ਿਕਾਰ ਹੋ ਗਏ। ਗਾਂਧੀ ਜੀ ਭੁੱਖਿਆਂ ਦੀ ਮਦਦ ਲਈ ਉਥੇ ਅਪੜਨਾ ਚਾਹੁੰਦੇ ਸਨ, ਪਰ ਉਹਨਾਂ ਦੀ ਪੇਸ਼ਕਸ਼ ਠੁਕਰਾ ਦਿਤੀ ਗਈ ਤੇ ਉਹ ਜੇਲ ਵਿਚ ਹੀ ਬੰਦ ਰਹੇ।

ਮਹੱਲ ਵਿਚ ਕਸਤੂਰਬਾ, ਜਿਹੜੀ ਗਾਂਧੀ ਜੀ ਨਾਲ ਜੇਲ ਦਾ ਜੀਵਨ ਬਿਤਾ ਰਹੀ ਸੀ, ਸਖ਼ਤ ਬੀਮਾਰ ਹੋ ਗਈ। ਨਵੰਬਰ ਵਿਚ ਦੋ ਵਾਰ ਦਿਲ ਦਾ ਦੌਰਾ



ਪਿਆ, ਤੇ ਫੇਰ ਇਕ ਹੋਰ ਪਿਆ । ਸਰਕਾਰ ਨੇ ਕਸਤੂਰਬਾ ਨੂੰ ਤਾਂ ਵੀ ਰਿਹਾ ਨਾ ਕੀਤਾ ।

22 ਫ਼ਰਵਰੀ, 1944 ਨੂੰ 75 ਵਰ੍ਹਿਆਂ ਦੀ ਉਮਰ ਵਿਚ ਕਸਤੂਰਬਾ ਦੀ ਮੌਤ ਹੋ ਗਈ । ਉਹ ਬੜੀ ਸ਼ਾਨਦਾਰ ਇਸਤ੍ਰੀ ਸੀ । 60 ਸਾਲ ਤੋਂ ਵਧੀਕ ਸਮਾਂ ਉਸ ਗਾਂਧੀ ਜੀ ਦਾ ਸਾਥ ਦਿਤਾ। ਬੰਦੀ ਵਿਚ ਕਸਤੂਰਬਾ ਦੀ ਮੌਤ ਹੋਣ ਨਾਲ ਦੇਸ ਭਰ ਵਿਚ ਰੋਹ ਜਾਗਿਆ । ਕੋਈ ਸੌ ਮਿੱਤਰ, ਮਹੱਲ ਦੇ ਮੈਦਾਨ ਵਿਚ ਇਕੱਠੇ ਹੋਏ ਤੇ ਉਹਨਾਂ ਨੇ ਦਾਹ ਸੰਸਕਾਰਸ ਮੇਂ ਆਪਣੀ ਸ਼ਰਧਾਂਜਲੀ ਭੇਟ ਕੀਤੀ ।

ਕਸਤੂਰਬਾ ਲਈ ਲੋਕਾਂ ਦੇ ਡੂੰਘੇ ਸਤਿਕਾਰ ਦੇ ਚਿੰਨ੍ਹ ਵਜੋਂ ਇਕ ਯਾਦਗਾਰੀ ਫ਼ੰਡ ਉਗਰਾਹਿਆ ਗਿਆ । ਇਸ ਫ਼ੰਡ ਦੀ ਵਰਤੋਂ ਪੇਂਡੂ ਹਿੰਦੁਸਤਾਨ ਦੀਆਂ ਇਸਤ੍ਰੀਆਂ ਤੇ ਬੱਚਿਆਂ ਦੀ ਭਲਾਈ ਲਈ ਕੀਤੀ ਗਈ ।

ਇਸ ਮਗਰੋਂ ਛੇਤੀ ਹੀ, ਗਾਂਧੀ ਜੀ ਬੀਮਾਰ ਪੈ ਗਏ ਤੇ ਨਵੇਂ ਵਾਇਸਰਾਏ ਲਾਰਡ ਵੇਵਲ ਨੇ ੬ ਮਈ ਨੂੰ ਉਹਨਾਂ ਨੂੰ ਰਿਹਾ ਕਰ ਦਿਤਾ ।



ਥੋੜੇ ਦਿਨਾਂ ਦੇ ਇਲਾਜ ਤੇ ਆਰਾਮ ਮਗਰੋਂ ਗਾਂਧੀ ਜੀ ਨੇ ਵਾਇਸਰਾਏ ਨਾਲ ਹਿੰਦੁਸਤਾਨ ਤੇ ਬਰਤਾਨੀਆ ਵਿਚਕਾਰ ਸੰਬੰਧਾਂ ਬਾਰੇ ਗੱਲ-ਬਾਤ ਸ਼ੁਰੂ ਕੀਤੀ । ਫੇਰ ਉਹ ਕੋਈ ਸਾਂਝੀ ਤੇ ਪਰਵਾਨ ਹੋਣ ਯੋਗ ਰਾਹ ਤੇ ਪੁਜਣ ਲਈ ਮੁਹੰਮਦ ਅਲੀ ਜਿਨਾਹ ਨੂੰ ਮਿਲੇ । ਸ੍ਰੀ ਰਾਜਗੋਪਾਲਆਚਾਰੀ ਨੇ ਇਸ ਵਿਚ ਗਾਂਧੀ ਜੀ ਦਾ ਹੱਥ ਵਟਾਇਆ ।



ਹਿੰਦੁਸਤਾਨ ਬੇਸਬਰੀ ਨਾਲ ਸਿੱਟੇ ਦੀ ਉਡੀਕ ਕਰ ਰਿਹਾ ਸੀ। ਇਸ ਉੱਤੇ ਕੌਮ ਦਾ ਭਵਿੱਖ ਨਿਰਭਰ ਸੀ। ਗੱਲਾਂ-ਬਾਤਾਂ ਸਫਲ ਰਹੀਆਂ।

ਕਈ ਵਾਰ ਗੱਲ-ਬਾਤ ਹੋਈ। ਮਿਸਟਰ ਜਿਨਾਹ ਦੀ ਅਗਵਾਈ ਵਿਚ ਮੁਸਲਮ ਲੀਗ ਇਸ ਤੇ ਜ਼ੋਰ ਦਿੰਦੀ ਰਹੀ ਕਿ ਪਾਕਿਸਤਾਨ ਦਾ ਵਖਰਾ ਇਸਲਾਮੀ ਰਾਜ ਬਣਨਾ ਚਾਹੀਦਾ ਹੈ।

ਮਾਰਚ, 1946 ਵਿਚ ਬਰਤਾਨਵੀ ਹਕੂਮਤ ਨੇ ਕੈਬਨਿਟ ਦੇ ਤਿੰਨ ਮੰਤਰੀ ਘੱਲੇ ਤਾਂ ਜੁ ਉਹ ਸੰਵਿਧਾਨ ਦਾ ਢਾਂਚਾ ਤਿਆਰ ਕਰਨ ਤੇ ਆਪਣੇ ਭਵਿੱਖ ਦਾ ਫ਼ੈਸਲਾ ਕਰਨ ਵਿਚ ਹਿੰਦੁਸਤਾਨ ਦਾ ਹੱਥ ਵਟਾਉਣ।

2 ਸਤੰਬਰ ਨੂੰ ਆਰਜ਼ੀ ਸਰਕਾਰ ਕਾਇਮ ਹੋਈ ਤੇ ਜਵਾਹਰਲਾਲ ਨਹਿਰੂ ਪਹਿਲੇ ਪਰਧਾਨ ਮੰਤਰੀ ਬਣੇ। ਹਰ ਪੜਾਅ ਉੱਤੇ ਗਾਂਧੀ ਜੀ ਦੀ ਸਲਾਹ ਲਈ ਜਾਂਦੀ ਰਹੀ।

ਮੁਸਲਮ ਲੀਗ ਨੇ ਦਾਅਵਾ ਕੀਤਾ ਸੀ ਕਿ ਮੁਸਲਮਾਨਾਂ ਨੂੰ ਸਿਰਫ਼ ਉਹ ਹੀ ਨਾਮਜ਼ਦ ਕਰ ਸਕਦੀ ਹੈ। ਜਿਨਾਹ ਨੇ ਮਿਲਵਰਤਨ ਕਰਨੋਂ ਇਨਕਾਰ ਕੀਤਾ। ਲੀਗ ਪਹਿਲਾਂ ਹੀ 16 ਅਗਸਤ ਨੂੰ ਸਿੱਧੀ ਕਾਰਵਾਈ ਦਾ ਦਿਨ ਮਨਾ ਚੁਕੀ ਸੀ ਤੇ ਉਹਨੇ ਹਦਾਇਤ ਕੀਤੀ ਸੀ ਕਿ 2 ਸਤੰਬਰ ਨੂੰ ਕਾਲੇ ਝੰਡੇ ਲਹਿਰਾਏ ਜਾਣ।



16 ਅਗਸਤ ਨੂੰ ਕਲਕੱਤੇ ਫ਼ਸਾਦ ਸ਼ੁਰੂ ਹੋ ਗਏ ਜਿਨ੍ਹਾਂ ਵਿਚ ਕੋਈ 5000 ਆਦਮੀ ਮਾਰੇ ਗਏ। ਫ਼ਸਾਦ ਦੇਸ ਦੇ ਦੂਜੇ ਹਿੱਸਿਆਂ ਵਿਚ ਵੀ ਫੈਲ ਗਏ। ਗਾਂਧੀ ਜੀ ਸ਼ਾਂਤੀ ਵਰਤਾਉਣ ਲਈ ਕਲਕੱਤੇ ਪੁਜੇ।

ਪਿਛੋਂ ਜਾ ਕੇ, ਮੁਸਲਮ ਲੀਗ ਹਕੂਮਤ ਵਿਚ ਸ਼ਾਮਲ ਹੋ ਗਈ। ਨਹਿਰੂ ਜੀ ਤੇ ਮੁਸਲਿਮ ਲੀਗੀ ਵਜ਼ੀਰ ਅਬਦੁਰ ਰੱਬ ਨਿਸ਼ਤਰ ਵੀ ਕਲਕੱਤੇ ਗਏ।

ਗਾਂਧੀ ਜੀ ਕਲਕੱਤੇ ਸਨ। ਬੰਗਾਲ ਦੇ ਨੋਆਖਲੀ ਤੇ ਤਿਪਰਾ ਵਿਚ ਹਿੰਦੂਆਂ ਦੇ ਕਤਲ ਹੋਣ ਦੀ ਖ਼ਬਰ ਉਹਨਾਂ





ਨੂੰ ਮਿਲੀ। ਇਸ ਗੱਲੋਂ ਉਹ ਹੋਰ ਵੀ ਬਹੁਤੇ ਦੁਖੀ ਹੋਏ ਕਿ ਇਹ ਉਪੱਦਰ ਪਿੰਡਾਂ ਵਿਚ ਵਾਏ ਜਾ ਰਹੇ ਹਨ। ਜੇ ਨਫ਼ਰਤ ਪਿੰਡਾਂ ਵਿਚ ਫੈਲ ਗਈ, ਇਹਦੇ ਅਰਥ ਕੌਮ ਦਾ ਖ਼ਾਤਮਾ ਹੋਣਗੇ।

ਗਾਂਧੀ ਜੀ ਦੀ ਸਿਹਤ ਭਾਵੇਂ ਮਾੜੀ ਸੀ, ਉਹ ਨੋਆਖਲੀ ਪੁਜੇ।

ਉਹਨਾਂ ਨੇ ਨਵੰਬਰ 1946 ਤੇ ਮਾਰਚ 1947 ਵਿਚਲੇ ਸਮੇਂ ਵਿਚ 49 ਪਿੰਡਾਂ ਦਾ ਦੌਰਾ ਕੀਤਾ। ਅਕਸਰ ਉਹ ਨੰਗੇ ਪੈਰੀਂ ਸਫ਼ਰ ਕਰਦੇ, ਇਹਨੂੰ ਉਹ ਦੇਸ-ਵਾਸੀਆਂ ਵਲੋਂ ਹੋਈ ਹਿੰਸਾ ਲਈ "ਪ੍ਰਾਸ਼ਚਿਤ ਯਾਤਰਾ" ਕਹਿੰਦੇ ਸਨ।

ਬਿਹਾਰ ਵਿਚ ਫ਼ਸਾਦਾਂ ਦੀ ਖ਼ਬਰ ਸੁਣਦਿਆਂ ਹੀ ਉਹ ਉਥੇ ਅਪੜੇ। ਇਥੇ ਮੁਸਲਮਾਨਾਂ ਉਤੇ ਹਮਲੇ ਹੋ ਰਹੇ ਸਨ।

6 ਅਗਸਤ, 1945 ਨੂੰ, ਹੀਰੋਸ਼ੀਮਾਂ ਉਤੇ ਅਤੇ 9 ਅਗਸਤ ਨੂੰ ਨਾਗਾਸਾਕੀ ਉਤੇ ਐਟਮ ਬੰਬ ਸੁਟੇ ਗਏ। ਇਹਦੇ ਫਟਣ ਨਾਲ ਜੋ ਖੁੰਮ-ਰੂਪੀ ਬੱਦਲ ਆਕਾਸ਼ ਵਿਚ ਕਈ ਮੀਲ ਉਪਰ ਉਠਿਆ, ਉਹ ਚਹੁੰ ਕੂੰਟੀਂ ਦੋ ਦੋ ਸੌ ਮੀਲ ਤੋਂ ਦੇਖਿਆ ਜਾ ਸਕਦਾ ਸੀ। ਦੋਵੇਂ ਸ਼ਹਿਰ ਪੂਰੀ ਤਰ੍ਹਾਂ ਤਬਾਹ ਹੋ ਗਏ, ਤੇ ਜਾਪਾਨੀਆਂ ਨੇ ਹਥਿਆਰ ਸੁਟ ਦਿਤੇ।

ਗਾਂਧੀ ਜੀ ਨੇ ਕਿਹਾ, "......ਇਸ ਖੇਤਰ ਵਿਚ ਬਸ ਹੁਣ ਇਕੋ-ਇਕ ਚੀਜ਼ ਅਹਿੰਸਾ ਹੀ ਰਹਿ ਗਈ ਹੈ। ਇਹੋ ਇਕ ਹਥਿਆਰ ਹੈ ਜਿਸ ਨੂੰ ਐਟਮ ਬੰਬ ਤਬਾਹ ਨਹੀਂ ਕਰ ਸਕਦਾ......"

ਗਾਂਧੀ ਜੀ ਬਾਰੇ ਦੁਨੀਆਂ ਦੇ ਇਕ ਸਭ ਤੋਂ ਵਡੇ ਵਿਗਿਆਨੀ ਅਲਬਰਟ ਆਈਨਸਟੀਨ ਨੇ ਇਹ ਸ਼ਬਦ ਵਰਤੇ ਹਨ, "......ਆਉਣ ਵਾਲੀਆਂ ਪੀੜ੍ਹੀਆਂ ਲਈ ਇਹ ਮੰਨਣਾ ਮੁਸ਼ਕਲ ਹੋਵੇਗਾ ਕਿ ਹੱਡ ਮਾਸ ਦਾ ਇਹ ਪੁਤਲਾ ਕਦੇ ਇਸ ਧਰਤੀ ਉਤੇ ਵਿਚਰਿਆ ਕਰਦਾ ਸੀ।"





23 ਮਾਰਚ, 1947 ਨੂੰ ਦਿੱਲੀ ਵਿਚ ਅੰਤਰ-ਏਸ਼ੀਆਈ ਸੰਬੰਧਾਂ ਦੀ ਕਾਨਫ਼ਰੰਸ ਦਾ ਸਮਾਗਮ ਸ਼ੁਰੂ ਹੋਇਆ, ਜਿਸ ਵਿਚ ਭਾਸ਼ਣ ਦੇਣ ਲਈ ਗਾਂਧੀ ਜੀ ਨੂੰ ਸੱਦਿਆ ਗਿਆ। ਬਹੁਤੇ ਏਸ਼ੀਆਈ ਦੇਸਾਂ ਦੇ ਅਤੇ ਸੋਵੀਅਤ ਯੂਨੀਅਨ ਦੀਆਂ ਪੰਜ ਰੀਪਬਲਿਕਾਂ ਦੇ ਪ੍ਰਤੀਨਿਧ ਆਪਣੇ ਦੇਸਾਂ ਵਿਚਕਾਰ ਵਧੇਰੇ ਨੇੜਵੇਂ ਸੰਬੰਧ ਸਥਾਪਤ ਕਰਨ ਲਈ ਜੁੜ ਬੈਠੇ ਸਨ।

ਗਾਂਧੀ ਜੀ ਨੇ ਦਸਿਆ ਕਿ ਉਹਨਾਂ ਨੂੰ ਹਿੰਦੁਸਤਾਨ ਦੀ ਅਸਲੀ ਰੂਹ ਪੱਛਮੀ ਰੰਗ ਵਿਚ ਰੰਗੇ ਸ਼ਹਿਰਾਂ ਵਿਚ ਨਹੀਂ, ਸਗੋਂ ਦੇਸ ਦੇ ਸੱਤ ਲੱਖ ਪਿੰਡਾਂ ਵਿਚ ਦਿਖਾਈ ਦੇਵੇਗੀ। ਗਾਂਧੀ ਜੀ ਨੇ ਇਹ ਵੀ ਚੇਤਾ ਕਰਾਇਆ ਕਿ ਸਣੇ ਈਸਾ ਜੀ ਦੇ ·ਸਭਨਾਂ ਵਡੇ ਧਰਮਾਂ ਦੇ ਮੋਢੀ ਪੂਰਬ ਵਿਚ ਹੀ ਪ੍ਰਗਟ ਹੋਏ। ਇਸ ਲਈ ਪ੍ਰਤੀਨਿਧਾਂ ਨੂੰ ਚਾਹੀਦਾ ਹੈ ਕਿ ਪੂਰਬ ਦਾ ਸੁਨੇਹਾ ਪੱਛਮ ਨੂੰ ਦਿੰਦੇ ਰਹਿਣ। ਪੱਛਮ ਲਈ ਜਿਸ ਨੇ ਕਿ ਸਾਡੀਆਂ ਕੌਮਾਂ ਦੀ ਲੁੱਟ-ਖਸੁਟ ਕੀਤੀ ਹੈ, ਸਾਡੇ ਦਿਲਾਂ ਵਿਚ ਕੋਈ ਕਠੋਰਤਾ ਨਹੀਂ ਹੋਣੀ ਚਾਹੀਦੀ। ਸਗੋਂ ਸਾਨੂੰ ਤਾਂ ਚਾਹੀਦਾ ਹੈ ਕਿ ਆਪਣੀ ਸਿਆਣਪ ਉਹਨਾਂ ਤਕ ਪਹੁੰਚਾਈਏ।

ਮਾਰਚ, 1947 ਵਿਚ ਲਾਰਡ ਮਾਊਂਟਬੈਟਨ ਵਾਇਸਰਾਏ ਬਣ ਕੇ ਆਇਆ। ਉਹ ਬਾਦਸ਼ਾਹ ਦਾ ਦਾਦੇ-ਪੋਤਰਾ ਤੇ ਮਲਿਕਾ ਵਿਕਟੋਰੀਆ ਦਾ ਪੜਪੋਤਾ ਸੀ। ਲਾਰਡ ਤੇ ਲੇਡੀ ਮਾਊਂਟਬੈਟਨ ਦੋਵੇਂ ਹੀ ਇਕ ਨਵੀਂ ਪਹੁੰਚ ਤੇ ਤਾਜ਼ਾ ਰੂਹ ਲੈ ਕੇ ਹਿੰਦ ਆਏ। ਨਵੀਂ ਦਿੱਲੀ ਅਪੜਦਿਆਂ ਹੀ ਲਾਰਡ ਮਾਊਂਟਬੈਟਨ ਨੇ ਐਲਾਨ ਕੀਤਾ ਕਿ ਉਹ ਬਰਤਾਨਵੀਂ ਰਾਜ ਦਾ ਭੋਗ ਪਾਉਣ ਲਈ ਆਇਆ ਹੈ।

ਉਸ ਨੇ ਗਾਂਧੀ ਜੀ ਨੂੰ ਮੁਲਾਕਾਤ ਲਈ ਸੱਦਿਆ।

ਗਾਂਧੀ ਜੀ ਉਸ ਸਮੇਂ ਬਿਹਾਰ ਵਿਚ ਸਨ। ਉਹ ਗੱਡੀ ਰਾਹੀਂ ਦਿੱਲੀ ਆਏ, ਭਾਵੇਂ ਉਹਨਾਂ ਨੂੰ ਉਚੇਚੇ ਹਵਾਈ ਜਹਾਜ਼ ਦੀ ਪੇਸ਼ਕਸ਼ ਕੀਤੀ ਗਈ ਸੀ। ਮੁਲਾਕਾਤ ਦੋ ਘੰਟੇ ਤਕ ਜਾਰੀ ਰਹੀ। ਇਸ ਛਿਣ ਤੋਂ ਹੀ ਉਹਨਾਂ ਵਿਚਕਾਰ ਡੂੰਘੀ, ਖਰੀ ਤੇ ਯਾਦਗਾਰੀ ਮਿੱਤਰਤਾ ਦਾ ਮੁੱਢ ਬਝਾ। ਬਾਰਾਂ ਦਿਨਾਂ ਵਿਚ ਉਹ ਛੇ ਵਾਰ ਮਿਲੇ।

ਲਾਰਡ ਮਾਊਂਟਬੈਟਨ ਗਾਂਧੀ ਜੀ ਦਾ ਬੜਾ ਸਤਿਕਾਰ ਕਰਦੇ ਸਨ। ਤੇ ਗਾਂਧੀ ਜੀ ਨੂੰ ਵੀ ਉਹਨਾਂ ਵਿਚ ਭਰੋਸਾ ਸੀ। ਗਾਂਧੀ ਜੀ ਨੇ ਮਹਿਸੂਸ ਕੀਤਾ ਕਿ ਵਾਇਸਰਾਏ ਅਸਲੋਂ ਹੀ ਹਿੰਦ ਦੀ ਮਦਦ ਕਰਨਾ ਚਾਹੁੰਦਾ ਹੈ, ਭਾਵੇਂ ਇਸ





ਲਈ ਬਰਤਾਨੀਆ ਨੂੰ ਆਪਣੀ ਸਲਤਨਤ ਤੋਂ ਹੀ ਹੱਥ ਕਿਉਂ ਨਾ ਧੋਣਾ ਪਵੇ ।

ਗਾਂਧੀ ਜੀ ਨੇ ਠੀਕ ਹੀ ਸੋਚਿਆ ਸੀ, ਪਰ ਸੁਤੰਤਰਤਾ ਜਿਨ੍ਹਾਂ ਹਾਲਤਾਂ ਵਿਚ ਮਿਲੀ, ਗਾਂਧੀ ਜੀ ਨੂੰ ਉਸ ਦਾ ਚਿੱਤ-ਚੇਤਾ ਵੀ ਨਹੀਂ ਸੀ ਤੇ ਨਾ ਹੀ ਇਹਦੇ ਲਈ ਉਹਨਾਂ ਦਾ ਮਨ ਮੰਨਿਆ । ਵਿਰੋਧੀ ਆਗੂਆਂ ਦੀਆਂ ਮੰਗਾਂ ਦੀ ਪੂਰਤੀ ਲਈ ਦੇਸ ਵੰਡਿਆ ਜਾਣਾ ਸੀ । ਗਾਂਧੀ ਜੀ ਕਈ ਆਗੂਆਂ ਨੂੰ ਮਿਲੇ, ਪਰ ਕੋਈ ਸਿੱਟਾ ਨਾ ਨਿਕਲਿਆ ।

ਇਕ ਪ੍ਰਾਰਥਨਾ-ਸਭਾ ਵਿਚ ਗਾਂਧੀ ਨੇ ਦਸਿਆ ਕਿ ਕਾਂਗਰਸ ਨੇ ਪਾਕਿਸਤਾਨ ਪਰਵਾਨ ਕਰ ਲਿਆ ਹੈ, ਅਤੇ ਪੰਜਾਬ ਤੇ ਬੰਗਾਲ ਵੰਡੇ ਜਾਣਗੇ । "ਮੈਂ ਹਿੰਦੁਸਤਾਨ ਦੀ ਹਰ ਵੰਡ ਦੇ ਵਿਰੁਧ ਹਾਂ......ਤੇ ਰੱਬ ਤੋਂ ਛੁੱਟ, ਕੋਈ ਵੀ ਮੈਨੂੰ ਇਹ ਵੰਡ ਮੰਨਣ ਤੇ ਮਜਬੂਰ ਨਹੀਂ ਕਰ ਸਕਦਾ," ਉਹਨਾਂ ਕਿਹਾ ਕਿ 32 ਵਰ੍ਹੇ ਦੀ ਘਾਲਣਾ ਦਾ ਬੜਾ ਦੁਖਦਾਈ ਸਿੱਟਾ ਨਿਕਲਿਆ ਹੈ । "ਮੈਂ 15 ਅਗਸਤ ਦੇ ਜਸ਼ਨ ਵਿਚ ਸ਼ਾਮਲ ਨਹੀਂ ਹੋ ਸਕਦਾ ।"

ਅੱਧੀ ਰਾਤੀਂ, ਘੜੀ ਨੇ ਬਾਰਾਂ ਵਜਾਏ । ਤੇ ਹੋਰਨਾਂ ਦਿਨਾਂ ਤੋਂ ਵਖਰੀ

ਤਰ੍ਹਾਂ ਦਾ ਇਕ ਦਿਨ ਚੜ੍ਹਿਆ। 15 ਅਗਸਤ, 1947 ਦਾ ਦਿਨ। ਅਜ 190 ਵਰ੍ਹੇ ਅੰਗ੍ਰੇਜ਼ਾਂ ਦੇ ਅਧੀਨ ਰਹਿਣ ਪਿਛੋਂ ਹਿੰਦੁਸਤਾਨ ਆਜ਼ਾਦ ਹੋਇਆ ਸੀ।



ਨਵੀਂ ਦਿੱਲੀ ਵਿਖੇ, ਪਾਰਲੀਮੈਂਟ ਹਾਊਸ ਦੇ ਵਡੇ ਹਾਲ-ਕਮਰੇ ਵਿਚ ਲਾਰਡ ਮਾਊਂਟਬੈਟਨ ਨੇ ਹਿੰਦੁਸਤਾਨ ਦੀ ਆਜ਼ਾਦੀ ਦਾ ਐਲਾਨ ਕਰਨ ਵਾਲੀ ਸਰਕਾਰੀ ਦਸਤਾਵੇਜ਼ ਪੜ੍ਹੀ। ਖ਼ੁਸ਼ੀ ਵਿਚ ਨਾਅਰੇ ਲੱਗੇ, ਤੋਪਾਂ ਨੇ ਸਲਾਮੀ ਦਿਤੀ, ਗਿਰਜਿਆਂ ਤੇ ਮੰਦਰਾਂ ਵਿਚ ਘੰਟੀਆਂ ਵੱਜੀਆਂ, ਟੱਲ ਖੜਕੇ ਰੇਲ-ਇੰਜਣਾਂ ਨੇ ਸੀਟੀਆਂ ਵਜਾਈਆਂ। ਜੀਅ ਜੀਅ ਨੇ ਇਸ ਸੁਭਾਗੀ ਇਤਿਹਾਸਕ ਘੜੀ ਦਾ ਸਵਾਗਤ ਕੀਤਾ।

ਪਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਨੇ ਕਿਹਾ: "ਹੁਣ ਜਦੋਂ ਦੁਨੀਆ ਸੌਂ ਰਹੀ ਹੈ, ਹਿੰਦੁਸਤਾਨ ਇਕ ਨਵੇਂ ਜੀਵਨ ਵਿਚ ਅੱਖ ਪੁਟ ਰਿਹਾ ਹੈ।"

ਇਸ ਸ਼ੁਭ ਅਵਸਰ ਤੇ ਉਹਨਾਂ ਕਿਹਾ:

"ਇਕਰਾਰਾਂ ਵਾਲਾ ਦਿਹਾੜਾ ਆ ਗਿਆ ਹੈ – ਦਿਹਾੜਾ ਜਿਸ ਦਾ ਵਾਅਦਾ ਹੋਣੀ ਨੇ ਕੀਤਾ ਸੀ......ਤੇ ਹਿੰਦੁਸਤਾਨ ਲੰਮੀ ਨੀਂਦ ਤੇ ਘੋਲ ਮਗਰੋਂ ਅਜ ਮੁੜ ਜਾਗਦਾ, ਸਜੀਵ, ਸੁਤੰਤਰ ਤੇ ਸਵੈ-ਅਧੀਨ ਰੂਪ ਵਿਚ ਧੌਣ ਚੁੱਕੀ ਖੜਾ ਹੈ......





"ਹਿੰਦ ਵਿਚ ਸਾਡੇ ਲਈ, ਪੂਰੇ ਏਸ਼ੀਆ ਲਈ ਤੇ ਦੁਨੀਆਂ ਲਈ ਇਹ ਹੋਣੀਆਂ-ਭਰੀ ਘੜੀ ਹੈ......।

"ਅਸੀਂ ਇਸ ਆਜ਼ਾਦੀ ਨੂੰ ਮਾਣਦੇ ਖ਼ੁਸ਼ੀ ਮਨਾਉਂਦੇ ਹਾਂ, ਭਾਵੇਂ ਸਾਨੂੰ ਮੁਸੀਬਤਾਂ ਨੇ ਘੇਰਿਆ ਹੋਇਆ ਹੈ, ਤੇ ਸਾਡੇ ਅਨੇਕਾਂ ਲੋਕ ਦੁਖੀ ਹਨ ਤੇ ਔਖੀਆਂ ਸਮੱਸਿਆਵਾਂ ਸਾਡੇ ਸਾਹਮਣੇ ਹਨ......

"ਅੱਜ, ਸਾਡਾ ਖ਼ਿਆਲ ਸਭ ਤੋਂ ਪਹਿਲਾਂ ਇਸ ਸੁਤੰਤਰਤਾ ਦੇ ਨਿਰਮਾਤਾ ਰਾਸ਼ਟਰ ਪਿਤਾ, ਵਲ ਜਾਂਦਾ ਹੈ, ਜਿਹੜਾ ਹਿੰਦ ਦੀ ਪੁਰਾਣੀ ਰੂਹ ਦਾ ਸਾਕਾਰ ਰੂਪ ਹੈ, ਜੀਹਨੇ ਆਜ਼ਾਦੀ ਦੀ ਮਸ਼ਾਲ ਉੱਚੀ ਚੁੱਕੀ ਤੇ ਉਸ ਹਨੇਰੇ ਨੂੰ ਰੁਸ਼ਨਾਇਆ, ਜਿਸ ਨੇ ਸਾਨੂੰ ਘੇਰਿਆ ਹੋਇਆ ਸੀ......

"ਫੇਰ ਸਾਡਾ ਖ਼ਿਆਲ ਉਹਨਾਂ ਗੁੰਮਨਾਮ ਵਾਲੰਟੀਅਰਾਂ ਤੇ ਸੁਤੰਤਰਤਾ-ਸੈਨਿਕਾਂ ਵਲ ਜਾਂਦਾ ਹੈ, ਜਿਨ੍ਹਾਂ ਨੇ ਬਿਨਾਂ ਪਰਸੰਸਾ ਜਾਂ ਇਨਾਮ ਦੀ ਤਾਂਘ ਦੇ, ਮੌਤ ਤਕ ਪਰਵਾਨ ਕਰਦਿਆਂ ਦੇਸ ਦੀ ਸੇਵਾ ਕੀਤੀ......

"ਅਸੀਂ ਦੁਨੀਆਂ ਭਰ ਦੀਆਂ ਕੌਮਾਂ ਤੇ ਲੋਕਾਂ ਨੂੰ ਵਧਾਈ ਭੇਜਦੇ ਹਾਂ ਅਤੇ ਅਮਨ, ਆਜ਼ਾਦੀ ਤੇ ਜਮਹੂਰੀਅਤ ਨੂੰ ਅਗਾਂਹ ਲਿਜਾਣ ਵਿਚ ਉਹਨਾਂ ਨੂੰ ਆਪਣੀ ਮਿਲਵਰਤਣ ਦੇਣ ਦਾ ਵਚਨ ਦਿੰਦੇ ਹਾਂ।

"ਅਤੇ ਆਪਣੀ ਬੜੀ ਹੀ ਮਹਿਬੂਬ, ਪ੍ਰਾਚੀਨ, ਸਦੀਵੀ ਤੇ ਸਦਾ-ਆਧੁਨਿਕ, ਮਾਤਭੂਮੀ ਨੂੰ ਅਸੀਂ ਆਪਣੀ ਸਤਿਕਾਰ-ਭਰੀ ਸ਼ਰਧਾ ਭੇਟ ਕਰਦੇ



ਹਾਂ ਅਤੇ ਆਪਣੇ ਆਪ ਨੂੰ ਨਵੇਂ ਸਿਰਿਉਂ ਉਹਦੀ ਸੇਵਾ ਲਈ ਅਰਪਿਤ ਕਰਦੇ ਹਾਂ।"

ਕਰੋੜਾਂ ਲੋਕਾਂ ਨੇ ਉਸ ਸ਼ਾਨਦਾਰ ਜਿੱਤ ਦਾ ਦਿਹਾੜਾ ਮਨਾਇਆ, ਜੋ ਕਿ ਇਕ ਵੀ ਗੋਲੀ ਚਲਾਏ ਬਿਨਾਂ ਜਿੱਤੀ ਗਈ ਸੀ। ਦੇਸ ਭਰ ਵਿਚ ਰੋਸ਼ਨੀਆਂ ਹੋਈਆਂ, ਪਰੇਡਾਂ ਹੋਈਆਂ, ਜਲੂਸ ਕੱਢੇ ਗਏ, ਗੀਤ ਗੰਵੇਂ ਤੇ ਨਾਚ ਨੱਚੇ ਗਏ। ਹਜ਼ਾਰਾਂ ਹੀ ਸਥਾਨਾਂ ਉਤੇ ਕੌਮੀ ਝੰਡਾ ਝੁਲਾਉਣ ਦੀ ਰਸਮ ਅਦਾ ਹੋਈ।

ਲਾਲ ਕਿਲ੍ਹੇ ਉਤੇ ਤਿਰੰਗਾ ਝੁੱਲਿਆ, ਲੱਖਾਂ ਹੀ ਲੋਕ ਇਸ






ਸ਼ਾਨਦਾਰ ਅਵਸਰ ਦੀ ਖ਼ੁਸ਼ੀ ਵਿਚ ਸ਼ਾਮਲ ਹੋਣ ਲਈ ਦਿਲੀ ਪੁੱਜੇ। ਸੁਤੰਤਰ ਹਿੰਦੁਸਤਾਨ ਦੇ ਕੌਮੀ ਝੰਡੇ ਨੂੰ ਸਲਾਮੀ ਦੇਣ ਲਈ ਅਨੇਕਾਂ ਲੋਕ ਲਾਲ ਕਿਲ੍ਹੇ ਦੇ ਸਾਹਮਣੇ ਖੜੇ ਸਨ। ਤੇ ਲਾਲ ਕਿਲ੍ਹਾ ਮੁੜ ਜੀਉਂਦੇ-ਜਾਗਦੇ ਇਤਿਹਾਸ ਦਾ ਕੇਂਦਰ ਬਣ ਗਿਆ ਹੋਇਆ ਸੀ।

ਸਾਡੇ ਲੋਕ ਸਦਾ ਹੀ ਬਖ਼ਸ਼ਣਹਾਰ ਰਹੇ ਹਨ। ਉਹਨਾਂ ਦੇ ਦਿਲਾਂ ਵਿਚ ਅੰਗਰੇਜ਼ਾਂ ਲਈ ਕੋਈ ਵੈਰ-ਭਾਵ ਨਹੀਂ ਸੀ। ਲਾਰਡ ਮਾਉਂਟਬੈਟਨ ਨੇ ਉਹਨਾਂ ਦੇ ਮਨ ਮੋਹ ਲਏ ਸਨ ਤੇ ਉਹ "ਮਾਊਂਟਬੈਟਨ ਦੀ ਜੈ" ਦੇ ਨਾਅਰੇ ਲਾ ਰਹੇ ਸਨ। ਹਜ਼ਾਰਾਂ ਲੋਕ ਆਗੂਆਂ ਦੀ ਪ੍ਰਸੰਸਾ ਦੇ ਨਾਅਰੇ ਲਾ ਰਹੇ ਸਨ।

ਪਰ ਇਕ ਜਣਾ ਇਥੇ ਮੌਜੂਦ ਨਹੀਂ ਸੀ, ਇਸ ਖ਼ੁਸ਼ੀ ਵਿਚ ਸ਼ਾਮਲ ਨਹੀਂ ਸੀ, ਉਹ ਜਿਸ ਸਦਕਾ ਹਿੰਦ ਨੇ ਆਜ਼ਾਦੀ ਹਾਸਲ ਕੀਤੀ ਸੀ। ਗਾਂਧੀ ਜੀ ਨੇ ਨਵੀਂ ਦਿੱਲੀ ਪੁੱਜਣ ਦਾ ਸੱਦਾ ਪਰਵਾਨ ਨਹੀਂ ਸੀ ਕੀਤਾ। ਉਹਨਾਂ ਨੇ ਰਾਸ਼ਟਰ ਦੇ ਨਾਂ ਕੋਈ ਸੁਨੇਹਾ ਨਹੀਂ ਸੀ ਭੇਜਿਆ। ਦੇਸ ਖ਼ੁਸ਼ੀਆਂ ਮਨਾ



ਰਿਹਾ ਸੀ, ਪਰ ਗਾਂਧੀ ਜੀ ਉਦਾਸ ਸਨ । ਇਹਨਾਂ ਜਸ਼ਨਾਂ ਦੇ ਸ਼ੋਰ ਸ਼ਰਾਬੇ ਤੋਂ ਉਹਨਾਂ ਨੇ ਆਪਣੇ ਕੰਨ ਮੁੰਦ ਲਏ ਹੋਏ ਸਨ ।

ਉਹਨਾਂ ਸਾਹਮਣੇ ਉਹਨਾਂ ਦੇ ਸੁਪਨਿਆਂ ਦਾ ਆਜ਼ਾਦ, ਸਾਂਝਾ ਹਿੰਦੁਸਤਾਨ ਨਹੀਂ ਸੀ, ਸਗੋਂ ਦੋ ਹਿੱਸਿਆਂ ਵਿਚ ਵੰਡਿਆ ਜਾ ਚੁੱਕਾ ਹਿੰਦੁਸਤਾਨ ਸੀ । ਗਾਂਧੀ ਜੀ ਨੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਪਿਆਰ ਬਣਾਈ ਰਖਣ ਲਈ ਜੀਵਨ ਭਰ ਘਾਲਣਾ ਘਾਲੀ ਸੀ, ਪਰ ਦੇਸ ਦਾ ਇਕ ਹਿੱਸਾ ਅੱਡ ਕਰ ਕੇ ਪਾਕਿਸਤਾਨ ਬਣਾ ਦਿਤਾ ਗਿਆ ਸੀ ।

ਗਾਂਧੀ ਜੀ ਅਪ੍ਰਸੰਨ ਸਨ ਕਿਉਂਜੋ ਉਹਨਾਂ ਦੀ 32 ਵਰ੍ਹੇ ਦੀ ਘਾਲਣਾ ਦਾ ਅੰਤ ਏਨਾ ਲੱਜਾ-ਜਨਕ ਸੀ । ਉਹਨਾਂ ਦਿਨ ਭਰ ਵਰਤ ਰਖਿਆ, ਪ੍ਰਾਰਥਨਾ ਕੀਤੀ ਤੇ ਸਾਰਾ ਦਿਨ ਚਰਖ਼ਾ ਕੱਤਦੇ ਰਹੇ । ਉਹਨਾਂ ਨੇ ਇਕ ਮਿੱਤਰ ਨੂੰ ਲਿਖਿਆ : "ਤੁਹਾਨੂੰ ਮਨੁੱਖਤਾ ਵਿਚ ਭਰੋਸਾ ਰਖਣਾ ਚਾਹੀਦਾ ਹੈ, ਮਨੁੱਖਤਾ ਤਾਂ ਇਕ ਮਹਾਂਸਾਗਰ ਹੈ । ਜੇ ਮਹਾਂਸਾਗਰ ਦੇ ਕੁਝ



ਟੇਪੇ ਗੰਦੇ ਹੋਣ, ਤਾਂ ਮਹਾਂਸਾਗਰ ਗੰਦਾ ਨਹੀਂ ਬਣ ਜਾਂਦਾ।"

ਗਾਂਧੀ ਜੀ ਨੇ ਪ੍ਰਾਰਥਨਾ ਕੀਤੀ ; "ਹੇ ਈਸ਼ਵਰ ! ਸਾਨੂੰ ਹਨੇਰੇ ਵਿਚੋਂ ਕੱਢ ਕੇ ਰੌਸ਼ਨੀ ਦਿਖਾ।"

ਸੁਤੰਤਰਤਾ-ਪ੍ਰਾਪਤੀ ਮਗਰੋਂ ਪੰਜਾਬ ਵਿਚ ਫ਼ਸਾਦ ਸ਼ੁਰੂ ਹੋ ਗਏ, ਪਰ ਕਲਕੱਤੇ ਵਿਚ ਗਾਂਧੀ ਜੀ ਦੀ ਮੌਜੂਦਗੀ ਸਦਕਾ, ਭਾਵੇਂ ਆਰਜ਼ੀ ਤੌਰ ਤੇ ਹੀ ਸਹੀ, ਕੋਈ ਗੰਭੀਰ ਗੜਬੜ ਨਾ ਹੋਈ।

ਸਤੰਬਰ ਚੜ੍ਹਨ ਤਕ, ਫ਼ਸਾਦ ਸ਼ੁਰੂ ਹੋ ਗਏ ਅਤੇ ਗਾਂਧੀ ਜੀ ਨੇ ਆਪਣਾ ਸਖ਼ਤ ਕਦਮ ਉਠਾਇਆ — ਮਰਨ ਵਰਤ ਰਖਿਆ। ਇਸ ਦਾ ਅਸਰ ਤੁਰਤ ਹੀ ਹੋਇਆ। ਫ਼ਸਾਦੀਆਂ ਨੇ ਲਾਠੀਆਂ, ਛੁਰੇ ਤੇ ਹੋਰ ਹਥਿਆਰ ਸੁੱਟ ਘੱਤੇ। ਸ਼ਹਿਰ ਦੇ ਇਕ ਅਖ਼ਬਾਰ ਨੇ ਲਿਖਿਆ : "ਉਹ ਮਰਨ ਲਈ ਤਿਆਰ ਸਨ ਤਾਂ ਜੋ ਲੋਕ ਅਮਨ ਚੈਨ ਵਿਚ ਰਹਿ ਸਕਣ।"

ਸਤੰਬਰ ਦੇ ਅੰਤ ਤਕ ਆਪਣਾ ਕੰਮ ਪੂਰਾ ਕਰ ਕੇ ਗਾਂਧੀ ਜੀ ਦਿੱਲੀ ਲਈ



ਚੱਲ ਪਏ। ਇਥੇ ਉਹ ਬਿਰਲਾ ਹਾਊਸ ਵਿਚ ਠਹਿਰੇ। 2 ਅਕਤੂਬਰ, 1947 ਨੂੰ ਲਾਰਡ ਤੇ ਲੇਡੀ ਮਾਊਂਟਬੈਟਨ ਉਹਨਾਂ ਨੂੰ ਵਰ੍ਹੇ ਗੰਢ ਦੀ ਵਧਾਈ ਦੇਣ ਆਏ। ਗਾਂਧੀ ਜੀ ਨੇ ਐਲਾਨ ਕੀਤਾ ਸੀ — ਅੱਧਾ ਕੁ ਗੰਭੀਰਤਾ ਨਾਲ ਤੇ ਅੱਧਾ ਕੁ ਹਾਸੇ ਹਾਸੇ ਵਿਚ — ਕਿ ਉਹ ਸਵਾ ਸੌ ਸਾਲ ਦੀ ਉਮਰ ਭੋਗਣਗੇ, ਪਰ ਹੁਣ ਉਹ ਹੋਰ ਜੀਊਣਾ ਨਹੀਂ ਸਨ ਚਾਹੁੰਦੇ। ਉਹਨਾਂ ਦੇ ਸਾਰੇ ਸੁਪਨੇ ਟੁੱਟ ਗਏ ਸਨ ਤੇ ਆਲੇ ਦੁਆਲੇ ਦੀ ਦੁਨੀਆਂ ਹਨੇਰੀ ਸੀ।

"ਮੈਂ ਸੁਣਿਆ ਹੈ ਕਿ ਹਿੰਦੂਆਂ-ਸਿੱਖਾਂ ਦਾ 57 ਮੀਲ ਲੰਮਾ ਕਾਫ਼ਲਾ ਪੱਛਮੀ ਪੰਜਾਬ 'ਚੋਂ ਹਿੰਦ ਯੂਨੀਅਨ ਵਿਚ ਦਾਖ਼ਲ ਹੋ ਰਿਹਾ ਹੈ। ਇਹ ਸੋਚਦਿਆਂ ਮੇਰਾ ਸਿਰ ਚਕਰਾ ਜਾਂਦਾ ਹੈ ਕਿ ਅਜਿਹਾ ਕਿਵੇਂ ਹੋ ਸਕਦਾ ਹੈ। ਦੁਨੀਆਂ ਦੇ ਇਤਿਹਾਸ ਵਿਚ ਅਜਿਹੀ ਘਟਨਾ ਦੀ ਮਿਸਾਲ ਨਹੀਂ ਮਿਲਦੀ ਤੇ ਮੇਰਾ ਸਿਰ, ਜਵੇਂ ਕਿ ਤੁਹਾਡਾ ਵੀ ਚਾਹੀਦਾ ਹੈ, ਸ਼ਰਮ ਨਾਲ ਝੁਕ ਜਾਂਦਾ ਹੈ।"

ਗਾਂਧੀ ਜੀ ਅਤਿਕਥਨੀ ਨਹੀਂ ਸਨ ਕਰ ਰਹੇ। 57 ਮੀਲ ਲੰਮਾ ਇਹ ਕਾਫ਼ਲਾ ਉਹਨਾਂ ਵਿਚੋਂ ਇਕ ਸੀ ਜਿਨ੍ਹਾਂ ਵਿਚ ਡੇਢ ਕਰੋੜ ਲੋਕ ਇਕੱਠੇ ਹੋ ਕੇ, ਆਪਣਾ ਸਭ ਕੁਝ ਪਿੱਛੇ ਛੱਡ ਕੇ,



ਸੈਆਂ ਮੀਲਾਂ ਦਾ ਪਧ ਮਾਰ ਕੇ ਟਿਕਾਣੇ ਅੱਪੜੇ ਸਨ। ਉਹ ਹੁਣ ਬੇ-ਘਰੇ ਸਨ, ਕੌਡੀ ਕੌਡੀ ਦੇ ਮੁਥਾਜ। ਪੰਜਾਬ ਦੇ ਉਸ ਹਿੱਸੇ 'ਚੋਂ ਜੋ ਹੁਣ ਪਾਕਿਸਤਾਨ ਦਾ ਅੰਗ ਬਣ ਚੁੱਕਿਆ ਸੀ, ਲੱਖਾਂ ਹੀ ਹਿੰਦੂ ਤੇ ਸਿੱਖ ਨਿਕਲ ਕੇ ਆਏ। ਇਵੇਂ ਹੀ ਲੱਖਾਂ ਹੀ ਮੁਸਲਮਾਨ ਆਪਣਾ ਵਤਨ ਛੱਡ ਪੈਦਲ ਪਾਕਿਸਤਾਨ ਪਹੁੰਚ ਰਹੇ ਸਨ। ਕਈ ਵਾਰ ਵਿਰੋਧੀ ਦਿਸ਼ਾਵਾਂ ਤੋਂ ਆ ਰਹੇ ਇਹ ਕਾਫ਼ਲੇ ਆਪੋ ਵਿਚ ਟਕਰਾ ਜਾਂਦੇ, ਤੇ ਕਤਲੋ-ਖ਼ੂਨ ਹੁੰਦਾ। ਕਈ ਥੱਕੇ ਹਾਰੇ, ਭੁੱਖੇ-ਪਿਆਸੇ ਤੇ ਬੀਮਾਰ ਰਾਹ ਵਿਚ ਹੀ ਦਮ ਤੋੜ ਦਿੰਦੇ।



ਝੱਲੀ, ਫ਼ਿਰਕੂ ਨਫ਼ਰਤ ਨੇ ਲੋਕਾਂ ਨੂੰ ਪਾਗਲ ਬਣਾ ਛਡਿਆ ਸੀ, ਪਰ ਗਾਂਧੀ ਜੀ ਦਾ ਮਨੁੱਖਤਾ ਤੇ ਰੱਬ ਵਿਚ ਭਰੋਸਾ ਖ਼ਤਮ ਨਹੀਂ ਸੀ ਹੋਇਆ।

ਗਾਂਧੀ ਜੀ ਨੇ ਘੋਰ ਨਿਰਾਸਤਾ, ਮਾਯੂਸੀ ਤੇ ਡਾਢੇ ਦੁੱਖਾਂ-ਭਰੇ ਦਿਨ ਵੇਖੇ ਸਨ। "ਪ੍ਰਾਰਥਨਾ ਨੇ ਮੈਨੂੰ ਬਚਾਇਆ ਹੈ, ਇਸ ਤੋਂ ਬਿਨਾਂ ਮੈਂ ਚਿਰੋਕਣਾ ਝੱਲਾ ਹੋ ਗਿਆ ਹੁੰਦਾ। ਮੈਂ ਅਤਿ ਕੌੜੇ ਪਬਲਿਕ ਤੇ ਨਿੱਜੀ ਤਜਰਬਿਆਂ ਦਾ ਭਿਆਲ ਬਣਿਆ ਹਾਂ। ਇਹਨਾਂ ਨੇ ਮੈਨੂੰ ਆਰਜ਼ੀ ਨਿਰਾਸਤਾ ਦੀ ਖੱਡ ਵਿਚ ਸੁੱਟਿਆ। ਜੇ ਮੈਂ ਇਸ ਨਿਰਾਸਤਾ ਤੋਂ ਛੁਟਕਾਰਾ ਪਾ ਸਕਿਆ ਹਾਂ ਤਾਂ ਉਹ ਪ੍ਰਾਰਥਨਾ ਦਾ ਸਦਕਾ ਹੀ ਹੈ। ਇਹ ਸੱਚ ਵਾਂਗ ਹੀ ਮੇਰੇ ਜੀਵਨ ਦਾ ਅੰਗ ਬਣ ਰਹੀ ਹੈ।" ਅਗੇ ਜਾ ਕੇ ਲਿਖਦੇ ਹਨ ; "ਮੈਂ ਹਰ ਰੋਜ਼ ਏਨੀ ਨਿਰਾਸ਼ਾ ਤੇ ਦੁੱਖ ਵੇਖਦਾ ਹਾਂ, ਕਿ ਜੇ ਮੈਂ ਆਪਣੇ ਅੰਦਰ ਰੱਬ ਦੀ ਹੋਂਦ ਮਹਿਸੂਸ ਨਾ

ਕਰਦਾ ਹੁੰਦਾ ਤਾਂ ਮੈਂ ਭੁੱਕਾ ਹੀ ਝੱਲਾ ਹੋ ਜਾਣਾ ਸੀ ਤੇ ਹੁਗਲੀ ਦਰਿਆ ਵਿਚ ਛਾਲ ਮਾਰ ਦੇਣੀ ਸੀ।''

ਹੁਣ ਗਾਂਧੀ ਜੀ ਦਿੱਲੀ ਵਿਚ ਸਨ। ਉਹ ਹਿੰਦੂ-ਮੁਸਲਿਮ ਖਿਚਾਉ ਕਾਰਨ ਨਾ-ਖ਼ੁਸ਼ ਤੇ ਨਿਰਾਸ ਸਨ, ''ਮੈਂ ਜ਼ਿੰਦਗੀ ਵਿਚ ਕਦੇ ਵੀ ਬੇਵਸੀ ਨੂੰ ਪਰਵਾਨ ਨਹੀਂ ਕੀਤਾ,'' ਉਹਨਾਂ ਕਿਹਾ।

ਕਿਸੇ ਨਾਲ ਸਲਾਹ ਕੀਤੇ ਬਿਨਾਂ ਹੀ ਗਾਂਧੀ ਜੀ ਨੇ ਮਰਨ ਵਰਤ ਰਖਣ ਦਾ ਫ਼ੈਸਲਾ ਕੀਤਾ। ਉਹਨਾਂ ਐਲਾਨ ਕੀਤਾ ਕਿ ਇਹ ਵਰਤ ''ਸਭਨਾਂ ਦੀ





ਜ਼ਮੀਰ'' ਨੂੰ, ਹਿੰਦ ਯੂਨੀਅਨ ਵਿਚ ਹਿੰਦੂਆਂ ਤੇ ਮੁਸਲਮਾਨਾਂ ਨੂੰ ਅਤੇ ਪਾਕਿਸਤਾਨ ਵਿਚ ਮੁਸਲਮਾਨਾਂ ਨੂੰ ਝੂਣ ਜਗਾਉਣ ਲਈ ਹੈ।'' ਜਿਸ ਨੇ ਸੁਣਿਆ ਉਹ ਡਰ ਗਿਆ, ਤੇ ਸਭਨਾਂ ਨੇ ਦੋਹਾਂ ਜਾਤੀਆਂ ਵਿਚਕਾਰ ਸ਼ਾਂਤੀ ਵਰਤਾਉਣ ਲਈ ਤੇ ਗਾਂਧੀ ਜੀ ਦਾ ਜੀਵਨ ਬਚਾਉਣ ਲਈ ਯਤਨ ਕੀਤਾ। ਹਿੰਦ ਯੂਨੀਅਨ ਨੇ ਇਸ ਆਸ ਨਾਲ ਪਾਕਿਸਤਾਨ ਨੂੰ 55 ਕਰੋੜ ਰੁਪਏ ਦੀ ਅਦਾਇਗੀ ਰੋਕ ਰਖੀ ਸੀ ਕਿ ਪਾਕਿਸਤਾਨ ਨੇ ਹਿੰਦੁਸਤਾਨ ਨੂੰ ਜੋ ਪੈਸਾ ਦੇਣਾ ਹੈ, ਇਹ ਰਕਮ ਉਸ ਲੇਖੇ ਵਿਚ ਪਾ ਦਿਤੀ ਜਾਵੇ।

ਪਰ ਹੁਣ ਗਾਂਧੀ ਜੀ ਦੇ ਕਹਿਣ ਤੇ, ਇਹ ਰਕਮ ਤੁਰਤ ਹੀ ਪਾਕਿਸਤਾਨ ਨੂੰ ਅਦਾ ਕਰ ਦਿਤੀ ਗਈ। ਵਰਤ ਕਾਰਨ ਗਾਂਧੀ ਜੀ ਦਿਨੋ-ਦਿਨ ਕਮਜ਼ੋਰ ਹੋ ਰਹੇ ਸਨ ਤੇ ਉਹਨਾਂ ਦੀ ਆਵਾਜ਼ ਮਸੇਂ ਹੀ ਸੁਣਾਈ ਦਿੰਦੀ ਸੀ। ਆਖ਼ਰ, ਵੱਖ ਵੱਖ ਪਾਰਟੀਆਂ ਦੇ ਪ੍ਰਤੀਨਿਧਾਂ ਨੇ ਉਹਨਾਂ ਨੂੰ ਯਕੀਨ ਦਿਵਾਇਆ ਤੇ ਅਮਨ ਸਥਾਪਤ ਕਰਨ ਦੀ ਪ੍ਰਤੱਗਿਆ ਤੇ ਦਸਖ਼ਤ ਕੀਤੇ, ਤੇ ਗਾਂਧੀ ਜੀ ਦੀ ਤਸੱਲੀ ਹੋ ਗਈ।



ਪ੍ਰਾਰਥਨਾ ਕੀਤੀ ਗਈ ਤੇ ਉਹਨਾਂ ਦੇ ਮਨ-ਪਸੰਦ ਭਜਨ ਗਾਏ ਗਏ, ਜਿਸ ਪਿਛੋਂ ਗਾਂਧੀ ਜੀ ਨੇ ਆਪਣਾ ਵਰਤ ਤੋੜਿਆ।

ਗਾਂਧੀ ਜੀ ਦੀ ਪ੍ਰਾਰਥਨਾ ਸਭਾ ਬਾ-ਕਾਇਦਾ ਹੁੰਦੀ। ਇਸ ਵਰਤ ਤੋਂ ਬਾਅਦ ਬਿਰਲਾ ਹਾਊਸ ਦੇ ਪਿਛਵਾੜੇ ਦੇ ਛੋਟੇ ਜਿਹੇ ਕਮਰੇ ਵਿਚੋਂ ਉਹਨਾਂ ਨੂੰ ਕੁਰਸੀ ਤੇ ਬਿਠਾ ਕੇ ਮੈਦਾਨ ਤਕ ਲਿਜਾਇਆ ਗਿਆ। ਦੂਜੇ ਦਿਨ ਇਕ ਵੱਡਾ ਧਮਾਕਾ ਸੁਣਾਈ ਦਿਤਾ। ਕਿਸੇ ਨੇ ਗਾਂਧੀ ਜੀ ਉਤੇ ਬੰਬ ਸੁੱਟਿਆ ਸੀ, ਪਰ ਇਹ ਕੁਝ ਦੂਰ ਡਿੱਗ ਕੇ ਫਟ ਗਿਆ ਸੀ, "ਇਹਦਾ ਫ਼ਿਕਰ ਨਾ ਕਰੋ ਤੇ ਮੇਰੀ ਗੱਲ ਸੁਣੋ," ਉਹਨਾਂ ਕਿਹਾ। ਮੁਸਲਮਾਨਾਂ ਨੂੰ ਬਚਾਉਣ ਲਈ ਰਖੇ ਉਹਨਾਂ ਦੇ ਵਰਤ ਨੇ ਕੁਝ ਲੋਕਾਂ ਨੂੰ ਨਾਰਾਜ਼ ਕਰ ਦਿਤਾ ਸੀ। ਪਰ ਗਾਂਧੀ ਜੀ ਨੇ ਇਸ ਸੰਬੰਧੀ ਸਖ਼ਤ ਹੁਕਮ ਦਿਤਾ ਹੋਇਆ ਸੀ, ਕਿ ਪ੍ਰਾਰਥਨਾ-ਸਭਾ ਵਿਚ ਆਉਣ ਵਾਲੇ ਕਿਸੇ ਆਦਮੀ ਦੀ ਤਲਾਸ਼ੀ ਨਾ ਲਈ ਜਾਵੇ।

30 ਜਨਵਰੀ, 1948 ਸ਼ੁਕਰਵਾਰ ਦਾ ਦਿਨ ਸੀ, ਬੜਾ ਠੰਢਾ ਤੇ ਨਿਰਮਲ। ਸਵੇਰੇ ਹੀ ਗਾਂਧੀ ਜੀ ਨੇ ਆਪਣੇ ਸਹਾਇਕ ਨੂੰ ਕਿਹਾ, "ਮੇਰੇ ਸਾਰੇ ਜ਼ਰੂਰੀ





ਪੱਤਰ ਲੈ ਆਓ। ਇਹਨਾਂ ਦੇ ਉੱਤਰ ਮੈਂ ਅਜ ਹੀ ਦੇ ਦੇਵਾਂ ਕਿਉਂਜੁ ਭਲਕੇ ਮੈਂ ਸ਼ਾਇਦ ਰਹਾਂ ਹੀ ਨਾ।"

ਸ਼ਾਮੀਂ 5 ਵਜ ਕੇ 10 ਮਿੰਟ ਤੇ ਗਾਂਧੀ ਜੀ ਪ੍ਰਾਰਥਨਾ-ਸਭਾ ਲਈ ਚਲੇ। ਉਹਨਾਂ ਨੇ ਆਪਣੀਆਂ ਭਤੀਜੀਆਂ, ਅਭਾ ਤੇ ਮਨੂੰ, ਦੇ ਮੋਢਿਆਂ ਦਾ ਸਹਾਰਾ ਲਿਆ ਹੋਇਆ ਸੀ। ਪ੍ਰਾਰਥਨਾ-ਮੰਚ ਦੀਆਂ ਪੰਜ ਪੌੜੀਆਂ ਉਹ ਕਾਹਲੀ ਕਾਹਲੀ ਚੜ੍ਹ ਗਏ ਤੇ ਮੰਚ ਵਲ ਵਧੇ।

ਲੋਕ ਉਹਨਾਂ ਦੇ ਸਵਾਗਤ ਲਈ ਉਠੇ। ਕਈ ਉਹਨਾਂ ਦੇ ਨੇੜੇ ਚਲੇ ਗਏ। ਕਈਆਂ ਨੇ ਇਕ ਪਾਸੇ ਹਟਦਿਆਂ ਰਾਹ ਦਿਤਾ। ਚਾਣਚਕ, ਖਾਕੀ ਵਰਦੀ ਵਾਲਾ ਇਕ ਆਦਮੀ ਧੁੱਸ ਦੇ ਕੇ ਅੱਗੇ ਵਧਿਆ। ਕਿਉਂ ਜੁ ਅੱਗੇ ਦੇਰ ਹੋ ਚੁਕੀ ਸੀ, ਮਨੂੰ ਨੇ ਉਹਨੂੰ ਰੋਕਣਾ ਚਾਹਿਆ, ਪਰ ਉਹਨੇ ਉਸ ਨੂੰ ਇਕ ਪਾਸੇ ਧੱਕ ਦਿਤਾ ਤੇ ਉਹ ਡਿੱਗ ਪਈ।

ਉਹ ਗਾਂਧੀ ਜੀ ਤੋਂ ਦੋ ਕਦਮ ਦੂਰ ਰੁਕਿਆ, ਸਿਰ ਨਿਵਾਇਆ ਤੇ ਪਸਤੌਲ ਸਿੱਧਾ ਕਰਦਿਆਂ, ਇਕ ਇਕ ਕਰ ਕੇ ਤਿੰਨ ਗੋਲੀਆਂ ਚਲਾਈਆਂ।

ਇਕ ਗੋਲੀ ਢਿੱਡ ਚੀਰ ਕੇ ਪਿੱਠ ਥਾਣੀਂ ਲੰਘ ਗਈ, ਦੂਜੀ ਛਾਤੀ ਵਿਚ ਵਜੀ ਤੇ ਫੇਫੜੇ ਵਿਚ ਚਲੀ ਗਈ।

ਪਹਿਲੀ ਗੋਲੀ ਤੇ ਗਾਂਧੀ ਜੀ ਦਾ ਚੁੱਕਿਆ ਹੋਇਆ ਪੈਰ ਥੱਲੇ ਆ ਡਿੱਗਾ, ਪਰ ਉਹ ਖੜੇ ਰਹੇ। ਦੂਜੀ ਗੋਲੀ ਵਜਦਿਆਂ ਹੀ ਉਹਨਾਂ ਦਾ ਚਿਹਰਾ ਮਿੱਟੀ-ਰੰਗਾ ਹੋ ਗਿਆ, ਚਿੱਟੇ ਵਸਤਰ ਲਹੂ ਵਿਚ ਭਿੱਜ ਗਏ, ਤੇ ਉਹਨਾਂ ਦੀਆਂ ਬਾਹਾਂ ਸਹਿਜੇ-ਸਹਿਜੇ ਪਾਸਿਆਂ ਤੇ ਡਿੱਗ ਪਈਆਂ।

ਉਹਨਾਂ ਨੇ ਹੌਲੀ ਜਿਹੀ "ਹੇ ਰਾਮ" ਕਿਹਾ। ਫੇਰ, ਤੀਜੀ ਗੋਲੀ ਵੱਜਣ ਤੇ, ਉਹ ਨਿਰਜਿੰਦ ਹੁੰਦਿਆਂ ਢੇਰੀ ਹੋ ਗਏ। ਉਹਨਾਂ ਦੀਆਂ ਐਨਕਾਂ ਭੁੰਜੇ ਡਿੱਗ ਪਈਆਂ ਤੇ ਚੱਪਲਾਂ ਪੈਰੋਂ ਨਿਕਲ ਪਰ੍ਹਾਂ ਜਾ ਪਈਆਂ।

ਅਭਾ ਤੇ ਮਨੂੰ ਨੇ ਗਾਂਧੀ ਜੀ ਦਾ ਸਿਰ ਆਪਣੇ ਹੱਥਾਂ ਵਿਚ ਲੈ ਉਪਰ ਚੁਕਿਆ। ਉਹਨਾਂ ਨੂੰ ਬਿਰਲਾ ਹਾਊਸ ਵਿਚ ਉਹਨਾਂ ਦੇ ਕਮਰੇ ਵਿਚ ਲਿਜਾਇਆ ਗਿਆ।

ਦਸਾਂ ਮਿੰਟਾਂ ਮਗਰੋਂ ਡਾਕਟਰ ਨੇ ਉਹਨਾਂ ਦੇ ਪੂਰੇ ਹੋਣ ਦਾ ਐਲਾਨ ਕਰ ਦਿਤਾ।





ਜਵਾਹਰ ਲਾਲ ਨਹਿਰੂ ਆਪਣੇ ਦਫ਼ਤਰੋਂ ਧਾ ਕੇ ਗਾਂਧੀ ਜੀ ਕੋਲ ਅਪੜੇ। ਉਹਨਾਂ ਦੀ ਦੇਹ ਲਾਗੇ ਝੁਕਦਿਆਂ ਆਪਣਾ ਚਿਹਰਾ ਉਹਨਾਂ ਦੇ ਲਹੂ-ਭਿੱਜੇ ਕਪੜਿਆਂ ਵਿਚ ਛੁਪਾ ਲਿਆ ਤੇ ਉਹਨਾਂ ਦੀਆਂ ਭੁੱਬਾਂ ਨਿਕਲ ਗਈਆਂ।

ਇਸ ਦੁਖਾਂਤ ਦਾ ਐਲਾਨ ਨਹਿਰੂ ਜੀ ਨੇ ਕਰਨਾ ਸੀ। ਉਹ ਬਿਰਲਾ-ਹਾਊਸ ਦੇ ਬਾਹਰ ਇਕੱਠੇ ਹੋਏ ਲੋਕਾਂ ਨੂੰ ਇਹ ਦੁਖ-ਭਰੀ ਖ਼ਬਰ ਸੁਣਾਉਣ ਲਈ ਬਾਹਰ ਆਏ।

ਸ਼ਾਮੀਂ ਉਹਨਾਂ ਰਾਸ਼ਟਰ ਦੇ ਨਾਂ ਰੇਡੀਓ ਤੇ ਬੋਲਦਿਆਂ ਕਿਹਾ : "ਸਾਡੇ ਜੀਵਨ ਵਿਚੋਂ ਰੌਸ਼ਨੀ ਚਲੀ ਗਈ ਹੈ ਤੇ ਸਭ ਪਾਸੇ ਹਨੇਰਾ ਹੀ ਹਨੇਰਾ ਹੈ। ਮੈਂ ਨਹੀਂ ਜਾਣਦਾ ਤੁਹਾਨੂੰ ਕੀ ਦਸਾਂ ਤੇ ਕਿਵੇਂ ਦਸਾਂ। ਸਾਡੇ ਪਿਆਰੇ ਆਗੂ, ਬਾਪੂ ਜਿਵੇਂ ਕਿ ਅਸੀਂ ਉਹਨਾਂ ਨੂੰ ਸੱਦਦੇ ਸਾਂ, ਸਾਡੇ ਵਿਚਕਾਰ ਨਹੀਂ ਰਹੇ......"

ਅਗਲੇ ਦਿਨ ਗਾਂਧੀ ਜੀ ਦਾ ਦਾਹ ਸੰਸਕਾਰ ਕੀਤਾ ਗਿਆ। ਪੰਜ-ਮੀਲ ਲੰਮਾ ਜਲੂਸ ਉਹਨਾਂ ਦੀ ਅਰਥੀ ਦੇ ਪਿੱਛੇ ਪਿੱਛੇ ਜਮਨਾਂ ਦੇ ਕੰਢੇ ਪੁਜਾ।

ਗਾਂਧੀ ਜੀ ਦੀ ਦੇਹ, ਫੁੱਲਾਂ ਨਾਲ ਕੱਜੀ, ਤੋਪ-ਗੱਡੀ ਉਤੇ ਲਿਜਾਈ ਗਈ, ਜਿਸ ਉਤੇ ਕੌਮੀ ਝੰਡਾ ਲਿਪਟਿਆ ਹੋਇਆ ਸੀ। ਛੇ ਹਜ਼ਾਰ ਸਿਪਾਹੀ, ਮਲਾਹ, ਵਾਯੂ-ਸੈਨਕ ਤੇ ਪੁਲਿਸ ਵਾਲੇ ਤੋਪ-ਗੱਡੀ ਦੇ ਅੱਗੇ ਤੇ ਪਿੱਛੇ ਮਾਰਚ ਕਰ ਰਹੇ ਸਨ। ਪੰਦਰਾਂ ਲੱਖ ਲੋਕ ਜਲੂਸ ਵਿਚ ਸਨ ਤੇ ਹੋਰ ਦਸ ਲੱਖ ਸੜਕ ਦੇ ਦੋਹੀਂ ਪਾਸੀਂ ਕਤਾਰਾਂ ਵਿਚ ਖੜੇ ਸਨ।

ਨਹਿਰੂ ਜੀ ਆਪਣੇ ਆਪ ਨੂੰ ਬੇਆਸਰਾ ਤੇ ਨਿਰਾਸ ਮਹਿਸੂਸ ਕਰ ਰਹੇ ਸਨ; ਨਵੇਂ ਰਾਸ਼ਟਰ ਦੀਆਂ ਜ਼ੁੰਮੇਵਾਰੀਆਂ ਦਾ ਭਾਰ ਉਹਨਾਂ ਦੇ ਮੋਢਿਆਂ ਉਤੇ ਸੀ, ਪਰ ਹੁਣ ਉਹਨਾਂ ਦੀ ਅਗਵਾਈ ਲਈ ਤੇ ਸਲਾਹ ਮਸ਼ਵਰਾ ਦੇਣ ਲਈ ਰਾਸ਼ਟਰ ਪਿਤਾ ਉਹਨਾਂ ਕੋਲ ਨਹੀਂ ਸਨ ਰਹੇ। ਰਾਮਦਾਸ ਨੇ ਆਪਣੇ ਪਿਤਾ ਦੀ ਚਿਤਾ ਨੂੰ ਲਾਂਬੂ ਲਾਇਆ। ਬੜਾ ਹੀ ਦੁੱਖ-ਭਰਿਆ ਦ੍ਰਿਸ਼ ਸੀ। ਜੀਅ-ਜੀਅ ਭੁੱਬੀਂ ਰੋ ਰਿਹਾ ਸੀ। ਅੱਗ ਦੀਆਂ ਲਾਟਾਂ ਨੇ ਗਾਂਧੀ ਜੀ ਦੀ ਦੇਹ ਨੂੰ ਸੁਆਹ ਦੇ ਢੇਰ ਵਿਚ ਬਦਲ ਦਿਤਾ।

ਗਾਂਧੀ ਜੀ ਸਭਨਾਂ ਯੁੱਗਾਂ ਦੇ ਸਭ ਤੋਂ ਵਡੇ ਮਹਾਂ ਪੁਰਖਾਂ ਵਿਚ ਗਿਣੇ ਜਾਂਦੇ ਹਨ। ਦਾਰਸ਼ਨਿਕ ਤੇ ਸੰਤ, ਗੁਰੂ ਤੇ ਪਰਚਾਰਕ, ਲੇਖਕ ਤੇ ਸੁਵੱਕਤਾ ਹੋਣ ਦੇ ਨਾਲ ਨਾਲ ਉਹ ਬੜੇ ਹੀ ਸਨਿਮਰ ਤੇ ਕਲਾਧਾਰੀ, ਚੜ੍ਹਦੀ ਕਲਾ



ਵਿਚ ਰਹਿਣ ਵਾਲੇ ਤੇ ਸਰਬ-ਮਿੱਤਰ ਸਨ। ਉਹਨਾਂ ਨੇ ਦੁਨੀਆਂ ਦੀ ਸਭ ਤੋਂ ਤਾਕਤਵਰ ਸਲਤਨਤ ਦੀਆਂ ਨੀਹਾਂ ਹਿਲਾ ਧਰੀਆਂ। ਉਹ ਵਾਇਸਰਾਵਾਂ ਤੇ ਸ਼ਕਤੀਸ਼ਾਲੀ ਹਾਕਮਾਂ ਨਾਲ ਬਹਿੰਦੇ-ਉਠਦੇ, ਪਰ ਬੜੀ ਹੀ ਨਿਮਰਤਾ ਨਾਲ ਗ਼ਰੀਬਾਂ ਤੇ "ਅਛੂਤਾਂ" ਵਿਚ ਵੀ ਰਹੇ। ਉਹਨਾਂ ਦਾ ਦੇਸ ਵਧੀਆ ਤੋਂ ਵਧੀਆ ਕਪੜਾ ਤਿਆਰ ਕਰਦਾ ਸੀ, ਪਰ ਇਹਦਾ ਬੇਤਾਜ ਬਾਦਸ਼ਾਹ ਹੱਥ-ਕੱਤੇ ਸਾਦਾ ਖੱਦਰ ਦੀ ਲੰਗੋਟੀ ਪਹਿਨਦਾ ਸੀ। ਉਹਨਾਂ ਨੇ ਕਰੋੜਾਂ ਲੋਕਾਂ ਨੂੰ ਜੀਵਨ ਦੇ ਅਸਲੀ ਅਰਥ ਸਿਖਾਏ। ਲੋਕ ਉਹਨਾਂ ਦੇ ਪਾਏ ਪੂਰਨਿਆਂ ਤੇ ਤੁਰੇ ਤੇ ਉਹਨਾਂ ਲਈ ਜਿੰਦਾਂ ਵਾਰਨ ਲਈ ਹਰ ਵੇਲੇ ਤਿਆਰ ਹੋਏ। ਮਾੜੂਆ ਜਿਹਾ ਇਹ ਮਨੁੱਖ ਕਿਸੇ ਦੇਵ-ਸ਼ਕਤੀ ਤੇ ਸੱਤਿਆ ਦਾ ਮਾਲਕ ਦਿਸਦਾ ਸੀ। ਕਿਸ ਕਿਸਮ ਦਾ ਮਨੁੱਖ ਸੀ ਉਹ! ਗਾਂਧੀ ਜੀ ਨੂੰ ਗੌਤਮ ਬੁੱਧ ਤੋਂ ਮਗਰੋਂ ਸਭ ਤੋਂ ਵਡਾ ਹਿੰਦੁਸਤਾਨੀ ਕਿਹਾ ਗਿਆ ਹੈ। ਕੀ ਉਹ ਬੁੱਧ ਤੋਂ ਵੀ ਵਡੇਰੇ ਨਹੀਂ? ਇਸ ਸਵਾਲ ਦਾ ਜਵਾਬ ਸਿਰਫ਼ ਇਤਿਹਾਸ ਹੀ ਦੇ ਸਕਦਾ ਹੈ।



Printed at: Saraswati Art Printers, 8247/2, New Anaj Mandi, Delhi-110006

# ਇਸ ਲੜੀ ਦੇ ਸੱਜਰੇ ਪ੍ਰਕਾਸ਼ਨ

| | | |
|---|---|---|
| ੧. | ਤਾਨਸੈਨ – ਸੰਗੀਤ ਦਾ ਜਾਦੂਗਰ | ਅਸ਼ੋਕ ਦਾਵਰ |
| ੨. | ਜੋਰਾਸਾਂਕੋ ਭਵਨ | ਲੀਲਾ ਮਜੁਮਦਾਰ |
| ੩. | ਪੁਸਤਕਾਂ ਦੀ ਅਨੋਖੀ ਦੁਨੀਆਂ | ਸੈਮੂਅਲ ਇਜਰਾਇਲ |
| ੪. | ਫ਼ਿਲਮਾਂ ਕਿਵੇਂ ਬਣਦੀਆਂ ਹਨ | ਖ਼ਵਾਜਾ ਅਹਿਮਦ ਅੱਬਾਸ |
| ੫. | ਗੋਮੁਖ-ਯਾਤਰਾ | ਸ਼ੀਲਾ ਸ਼ਰਮਾ |
| ੬. | ਖ਼ੂਨ ਦੀ ਕਹਾਣੀ | ਰੇਖਾ ਤੇ ਯਤੀਸ਼ ਅਗਰਵਾਲ |
| ੭. | ਤੇਰ੍ਹਾਂ ਚੋਣਵੀਆਂ ਕਹਾਣੀਆਂ | ਸੰਪਾਦਿਤ |
| ੮. | ਆਓ ਸੱਪਾਂ ਨੂੰ ਜਾਣੀਏ | ਜਾਈ ਤੇ ਰੋਮ ਵਿਹਟੇਕਰ |
| ੯. | ਅਸੀਂ ਸਭ ਭਾਰਤਵਾਸੀ ਹਾਂ | ਮੇਹਰੂ ਜੇ. ਵਾਡੀਆ |
| ੧੦. | ਬੈਲਗੱਡੀਆਂ ਤੇ ਉਪਗ੍ਰਹਿ | ਮੋਨੀਸ਼ਾ ਬਾਬ |
| ੧੧. | ਗੌਤਮ ਬੁੱਧ | ਕੇ. ਕੁਟੰਬ ਰਾਓ |
| ੧੨. | ਸਾਡੀ ਫ਼ੌਜ | ਡੀ. ਕੇ. ਪਾਲਿਟ |
| ੧੩. | ਫੁੱਲ ਤੇ ਮੈਂ | ਮਨੋਰਮਾ ਜ਼ਫ਼ਾ |
| ੧੪. | ਪਾਣੀ | ਰਾਮਾ |